# ਸੁਰ ਸਿਮਰਨ ਸੰਗੀਤ

[ਭਾਗ ਛੇਵਾਂ]

ਸੰਤ ਸਰਵਣ ਸਿੰਘ 'ਗੰਧਰਵ'



ਸਿੰਘ ਬ੍ਰਦਰਜ਼

ਅੰਮ੍ਰਿਤਸਰ

## ਤਤਕਰਾ

# ਆਰੰਭਿਕਾ

ਗੁਰਮਤਿ ਸੰਗੀਤ ਦੇ ਖੇਤਰ ਵਿਚ ਜਿਹੜੇ ਵਿਦਵਾਨ ਉਮਰ ਭਰ ਕਾਰਜਸ਼ੀਲ ਰਹੇ ਹਨ, ਉਹਨਾਂ ਵਿੱਚੋਂ ਇਕ ਪ੍ਰਮੁੱਖ ਨਾਮ ਸੰਤ ਸਰਵਣ ਸਿੰਘ ਗੰਧਰਵ ਦਾ ਹੈ। ਉਹਨਾਂ ਦੀ ਸੰਗੀਤਮਈ ਸ਼ਖ਼ਸੀਅਤ ਸਹਿਜੇ ਹੀ ਹਰੇਕ ਮਨ ਨੂੰ ਧੁਰ ਅੰਦਰ ਤਕ ਮੋਹ ਲੈਂਦੀ ਹੈ ਅਤੇ ਜਿਨ੍ਹਾਂ ਨੇ ਆਪ ਦਾ ਕੀਰਤਨ ਸੁਣਿਆ ਹੈ ਉਨ੍ਹਾਂ ਨੂੰ ਸ਼ਬਦ ਤੇ ਸੰਗੀਤ ਨਾਲ ਰੱਤੇ ਵਿਅਕਤੀ ਦੇ ਦਰਸ਼ਨ ਵੀ ਹੋ ਜਾਂਦੇ ਹਨ। ਗੰਧਰਵ ਸਾਹਿਬ ਨੇ ਸੰਗੀਤ ਨੂੰ ਉਮਰ ਭਰ ਕਰਨੀ ਤੇ ਕਥਨੀ ਨਾਲ ਨਿਭਾਇਆ ਹੈ। ਸੇਵਾ-ਸਿਮਰਨ ਅਤੇ ਸੰਗੀਤ ਦੇ ਪੁੰਜ ਸੰਤ ਬਾਬਾ ਸਰਵਣ ਸਿੰਘ ਜੀ ਨੇ ਗੁਰਮਤਿ ਸੰਗੀਤ ਦੇ ਸਿਧਾਂਤਕ ਤੇ ਵਿਵਹਾਰਕ ਖੇਤਰ ਨੂੰ ਆਪਣੀ ਅਮੀਰ ਸੋਚ ਨਾਲ ਮਾਲਾ-ਮਾਲ ਕੀਤਾ ਹੈ।

ਸੰਤ ਸਰਵਣ ਸਿੰਘ ਗੰਧਰਵ ਜੀ ਨੇ *ਸੁਰ ਸਿਮਰਨ ਸੰਗੀਤ* ਨਾਮਕ ਸੱਤ ਭਾਗਾਂ ਵਾਲੀ ਵੱਡੀ ਪੁਸਤਕ ਲੜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਰਤੀ ਸੰਗੀਤ ਵਿਚ ਪ੍ਰਚਲਿਤ ਰਾਗਾਂ, ਰਾਗ ਪ੍ਰਕਾਰਾਂ ਅਤੇ ਭਿੰਨ-ਭਿੰਨ ਰਾਗ ਸਰੂਪਾਂ ਦੇ ਅੰਤਰਗਤ ਸ਼ਬਦਾਂ ਦੀਆਂ ਅਨੇਕ ਬੰਦਸ਼ਾਂ ਤਿਆਰ ਕੀਤੀਆਂ ਹਨ। ਇਨ੍ਹਾਂ ਬੰਦਸ਼ਾਂ ਦੀ ਵਿਲੱਖਣਤਾ ਜਿਥੇ ਰਾਗ, ਸੁਰ ਸੌਂਦਰਯ ਤੇ ਤਾਲ-ਸੁਹਜ ਹੈ ਉਥੇ ਇਹ ਬੰਦਸ਼ਾਂ ਸ਼ਬਦ ਪ੍ਰਧਾਨ ਗੁਰਮਤਿ ਗਾਇਕੀ ਸੰਗੀਤ ਦੀ ਪ੍ਰੌੜ੍ਹਤਾ ਹਨ। ਕੁਝ ਅਜਿਹਾ ਕਾਰਜ ਮੇਰੇ ਪੂਜਨੀਕ ਸੰਗੀਤ ਗੁਰੂ ਪ੍ਰੋ: ਤਾਰਾ ਸਿੰਘ ਜੀ ਨੇ ਆਰੰਭਿਆ ਸੀ। ਇਹ ਦੋਵੇਂ ਮਹਾਨ ਵਿਭੂਤੀਆਂ ਭਾਰਤੀ ਸੰਗੀਤ ਦੇ ਪ੍ਰਸਿੱਧ ਸੰਗੀਤ ਵਿਦਵਾਨ ਸ੍ਰੀ ਵਿਸ਼ਨੂੰ ਨਾਰਾਇਣ ਭਾਤਖੰਡੇ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਜਾਪਦੀਆਂ, ਸਗੋਂ ਇਨ੍ਹਾਂ ਦੀਆਂ ਬੰਦਸ਼ਾਂ ਦੀ ਮੌਲਿਕਤਾ ਇਨ੍ਹਾਂ ਨੂੰ ਸਮੁੱਚੇ ਭਾਰਤੀ ਸੰਗੀਤ ਵਿਚ ਵਿਲੱਖਣ ਸਥਾਨ ਦਿਵਾਉਂਦੀ ਹੈ।

*ਸੁਰ ਸਿਮਰਨ ਸੰਗੀਤ* ਦੇ ਛੇਵੇਂ ਭਾਗ ਵਿਚ ਗੰਧਰਵ ਸਾਹਿਬ ਨੇ ਆਪਣੀ ਪੁਸਤਕ ਦਾ ਆਰੰਭ ਪਰੰਪਰਾਗਤ 'ਸਿਰੀ ਰਾਗ' ਦੇ ਕਾਫ਼ੀ ਥਾਟ ਵਾਲੇ ਸਵਰੂਪ ਤੋਂ ਕੀਤਾ ਹੈ। ਨਿਸ਼ਚੈ ਹੀ ਗੰਧਰਵ ਸਾਹਿਬ ਭਾਰਤੀ ਸੰਗੀਤ ਸ਼ਾਸਤਰ ਨਾਲ ਗਹਿਰੇ ਤੌਰ 'ਤੇ ਜੁੜੇ ਹਨ। ਆਪ ਨੇ ਇਸ ਪੁਸਤਕ ਵਿਚ ਪ੍ਰਯੋਗ ਕੀਤੇ ਗਏ ਰਾਗਾਂ, ਰਾਗ ਪ੍ਰਕਾਰਾਂ, ਮਿਸ਼ਰਤ ਰਾਗਾਂ, ਵਿਭਿੰਨ ਰਾਗ ਸਰੂਪਾਂ ਦੀਆਂ ਅਦਭੁਤ ਬੰਦਸ਼ਾਂ ਤਿਆਰ ਕੀਤੀਆਂ ਹਨ। ਇਹਨਾਂ ਦੇ ਰਾਗ ਸਰੂਪਾਂ ਅਤੇ ਸ਼ਾਸਤਰ ਵਿਖਿਆਨ ਵਿਚਲੀ ਮੌਲਿਕਤਾ ਸੰਗੀਤ ਦੀ ਨਿਵੇਕਲੇ ਰਾਹ ਰੁਸ਼ਨਾਉਂਦੀ ਹੈ। ਗੰਧਰਵ ਸਾਹਿਬ ਕੋਲ ਬਾਣੀ, ਗੁਰਮਤਿ ਅਤੇ ਭਾਰਤੀ ਸੰਗੀਤ ਦੀ ਸੂਖਸ਼ਮ ਸੂਝ ਹੈ ਅਤੇ ਇਹਨਾਂ ਤਿੰਨਾਂ ਵਿਚ ਸੰਤੁਲਨ ਰੱਖ ਸਕਣ ਨੂੰ ਆਪ ਨੇ ਆਪਣਾ ਆਦਰਸ਼ ਬਣਾਇਆ ਹੈ। ਕਿਸੇ ਹੱਦ ਤਕ ਇਹ ਬੰਦਸ਼ਾਂ ਸਾਧਾਰਣ ਗਾਇਕ ਦੇ ਵੱਸੋਂ ਬਾਹਰ ਦੀ ਵਸਤ ਵੀ ਹਨ, ਕਿਉਂਕਿ ਇਹਨਾਂ ਦੇ ਗਾਇਨ ਲਈ ਸੰਗੀਤ ਦੀ ਪੂਰਨ ਸੂਝ, ਰਿਆਜ਼ ਤੇ ਆਵਾਜ਼ ਦੀ ਆਵਸ਼ਕਤਾ ਹੈ। ਜਿਥੇ ਕਿਤੇ ਵੀ ਰਾਗਾਂ ਦੇ ਸਰੂਪਾਂ ਦੇ ਸੰਬੰਧੀ ਵਖਰੇਵੇਂ ਤੇ ਭਿੰਨਤਾ ਪਾਈ ਜਾਂਦੀ ਹੈ, ਉਥੇ ਸੰਤ ਸਰਵਣ ਸਿੰਘ ਦਾ ਮਤ ਸਪੱਸ਼ਟ ਤੇ

ਨਿਰਛਲ ਹੈ। ਇਹ ਉਨ੍ਹਾਂ ਦੀ ਲਿਖਤ ਦਾ ਵਡੇਰਾ ਗੁਣ ਹੈ। ਬੰਦਸ਼ਕਾਰ, ਸੰਗੀਤਕਾਰ, ਉਸਤਾਦ ਗਾਇਕ, ਕੀਰਤਨੀਏ, ਸੇਵਾ, ਸਿਮਰਨ ਤੇ ਸੰਗੀਤ ਦੇ ਮਹਾਂਪੁਜਾਰੀ ਸੰਤ ਸਰਵਣ ਸਿੰਘ ਗੰਧਰਵ ਦੁਆਰਾ ਕੀਤੇ ਗਏ ਕਾਰਜ ਸਦੈਵ ਸਤਿਕਾਰ ਦੇ ਪਾਤਰ ਰਹਿਣਗੇ। ਸਤਿਗੁਰੂ ਇਨ੍ਹਾਂ ਦੀ ਘਾਲਿ ਥਾਇ ਪਾਵੇ, ਗੁਰਮਤਿ ਸੰਗੀਤ ਦੀ ਵਿਲੱਖਣਤਾ ਤੇ ਮਹਾਨਤਾ ਸਮੁੱਚੇ ਬ੍ਰਹਿਮੰਡ ਵਿਚ ਸੰਪੂਰਨ ਵਿਲੱਖਣਤਾ ਸਹਿਤ ਉਜਾਗਰ ਹੋਵੇ, ਇਹੋ ਸਾਡੀ ਕਾਮਨਾ ਹੈ। ਇਸੇ ਕਾਮਨਾ ਨਾਲ *ਸੁਰ ਸਿਮਰਨ ਸੰਗੀਤ* ਭਾਗ ਛੇਵਾਂ ਦੀ ਇਹ ਪੁਸਤਕ ਆਪ ਸਭ ਨੂੰ ਭਰਵੇਂ ਹੁੰਗਾਰੇ ਲਈ ਸਮਰਪਿਤ ਹੈ। ਸੰਤ ਸਰਵਣ ਸਿੰਘ ਜੀ ਦੇ ਇਸ ਜਤਨ ਨੂੰ ਅਸੀਂ ਸਾਰੇ ਖ਼ੁਸ਼ਾਮਦੀਦ ਆਖਦੇ ਹਾਂ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

**ਗੁਰਨਾਮ ਸਿੰਘ (ਡਾ:)**

# 'ਗੁਰਸਿਖਾ ਕੀ ਘਾਲ ਥਾਇ ਪਈ'

ਸੰਤ ਸਰਵਣ ਸਿੰਘ ਜੀ 'ਗੰਧਰਵ' ਇਕ ਐਸੀ ਸ਼ਖ਼ਸੀਅਤ ਹਨ ਜੋ ਤਨ-ਤਨਹਾ ਪਿਛਲੇ ਤੀਹ ਸਾਲਾਂ ਤੋਂ ਗੁਰਮਤਿ ਸੰਗੀਤ ਨੂੰ ਪ੍ਰਚਾਰਨ ਵਿਚ ਜੁੱਟੇ ਹੋਏ ਹਨ। ਅੱਜ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਧਾਰਤ ਰਾਗਾਂ ਤੇ ਸ਼ਬਦ ਕੀਰਤਨ ਸੁਣਨ ਲਈ ਜੋ ਸੰਗਤਾਂ ਉਮਡ ਰਹੀਆਂ ਹਨ ਤਾਂ ਇਹ ਕਹਿਣ ਲਿਖਣ 'ਤੇ ਚਿੱਤ ਕਰਦਾ ਹੈ ਕਿ ਸੰਤ ਸਰਵਣ ਸਿੰਘ ਜੀ ਦੀ ਕੀਤੀ ਘਾਲ ਥਾਇ ਪਈ ਹੈ।

ਇਹ ਕੋਈ ਨਿੱਕੀ ਗੱਲ ਨਹੀਂ ਕਿ ਸੰਤ ਸਰਵਣ ਸਿੰਘ ਜੀ *ਸੁਰ ਸਿਮਰਨ ਸੰਗੀਤ* ਦੇ ਨਾਂ ਹੇਠ ਪੰਜ ਜਿਲਦਾਂ ਛਾਪ ਸਾਡੇ ਹੱਥ ਦੇ ਚੁੱਕੇ ਹਨ ਅਤੇ ਉਸੇ ਹੀ ਸਿਲਸਿਲੇ ਦੀ ਛੇਵੀਂ ਪੁਸਤਕ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੂਹ ਰਾਗਾਂ ਦਾ ਪ੍ਰੀਚੈ, ਆਲਾਪ, ਪ੍ਰਭਾਵ ਤੇ ਨੋਟੇਸ਼ਨ ਵੀ ਦੇ ਰਹੇ ਹਨ ਤਾਂ ਕਿ ਸਿਖਿਆਰਥੀ ਰਾਗਾਂ ਵਿਚ ਸ਼ਬਦ ਗਾਉਣ ਜੋਗਾ ਹੋ ਸਕੇ ਤੇ ਸਰੋਤਾ ਜਨਾਂ ਦੇ ਕੰਨ ਰਾਗ ਸਮਝਣ ਯੋਗ ਹੋ ਸਕਣ। ਗੁਰੂ ਗ੍ਰੰਥ ਸਾਹਿਬ 'ਰੂਹਾਨੀਅਤ ਦਾ ਭੰਡਾਰ' ਤਾਂ ਹੈ ਹੀ, ਪਰ ਇਸ ਛੇਵੀਂ ਜਿਲਦ ਨੂੰ ਪੜ੍ਹ ਕੇ ਪਾਠਕਾਂ ਨੂੰ ਪ੍ਰਤੀਤ ਹੋਵੇਗਾ ਕਿ ਗੁਰੂ ਗ੍ਰੰਥ ਸਾਹਿਬ ਸਭ ਸੁਹਜ-ਸਵਾਦਾਂ (aesthetic) ਅਤੇ ਚੱਜ ਅਚਾਰਾਂ ਦਾ ਸੋਮਾ ਵੀ ਹੈ। ਸੰਤ ਜੀ ਨੇ ਠੀਕ ਗੱਲ ਕਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਹੋਰ ਵੱਡੀ ਵਡਿਆਈ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਤਾ ਸ੍ਰੀ ਰਾਗ ਵਰਗੇ ਕਠਨ ਰਾਗ ਤੋਂ ਕੀਤੀ ਹੈ, ਜਿਸ ਵਿਚ ਕਰੁਣਾ ਰਸ ਪ੍ਰਧਾਨ ਹੈ ਤੇ ਸਮਾਪਤੀ ਜੈਜਾਵੰਤੀ 'ਤੇ ਕਰ ਕੇ ਦਰਸਾਇਆ ਹੈ ਕਿ ਮਿਲਾਪ ਅਵੱਸ਼ ਹੈ ਜੇ ਜੀਵ ਆਤਮਾ ਗੁਰ-ਪੈਂਡੇ ਸ਼ਬਦ ਦੀ ਟੇਕ ਲੈ ਟੁਰਦੀ ਜਾਏ।

ਕੀਰਤਨ ਦੀ ਮਹੱਤਤਾ ਬਾਰੇ ਹੁਣ ਕੋਈ ਦੋ ਰਾਵਾਂ ਨਹੀਂ ਹਨ। ਕੀਰਤਨ ਸੁਣਨ ਨਾਲ ਜੀਵ ਦੀਆਂ ਮਾੜੀਆਂ, ਮੰਦੀਆਂ ਨੀਵੀਆਂ ਰੁਚੀਆਂ ਦਾ ਅਭਾਵ ਹੁੰਦਾ ਹੈ ਅਤੇ ਪ੍ਰਭੂ ਨਾਲ ਪਿਆਰ ਕਰਨ ਨੂੰ ਚਿੱਤ ਕਰਦਾ ਹੈ।

'ਵਿਸ਼ੈ-ਵੈਰਾਗ,' 'ਪ੍ਰਭੂ ਅਨੁਰਾਗ,' ਗੁਰੂ ਅਰਜਨ ਦੇਵ ਜੀ ਦਾ ਹੀ ਫ਼ੁਰਮਾਨ ਹੈ। ਸਹੀ ਗੱਲ ਤਾਂ ਇਹ ਹੈ ਕਿ ਭਗਤੀ ਲਹਿਰ ਤੇ ਗੁਰੂ ਲਹਿਰ ਦਾ ਅੰਤਰ ਹੀ ਇਹ ਹੈ ਕਿ ਭਗਤ ਲੋਕ ਜਿਨ੍ਹਾਂ ਦੀ ਬਾਨੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੈ, ਨਿਰੀਆਂ ਵਾਹਿਗੁਰੂ ਦੀਆਂ ਗੱਲਾਂ ਕਰਦੇ ਹਨ ਤੇ ਅਸੀਂ ਬਾਨੀ ਰਾਹੀਂ ਵਾਹਿਗੁਰੂ ਨਾਲ ਗੱਲਾਂ ਕਰਨ ਯੋਗ ਹੋ ਗਏ। ਗੁਰੂ ਤੇਗ ਬਹਾਦਰ ਜੀ ਨੇ ਇਸੇ ਲਈ ਗੱਲ ਮੁਕਾ ਬਚਨ ਕੀਤਾ ਸੀ ਕਿ ਗੁਰੂ ਨੇ ਮੇਹਰ ਦੇ ਘਰ ਆ, ਦਇਆ ਕਰ ਕੇ ਭੇਦ ਖੋਲ੍ਹਿਆ ਹੈ ਕਿ ਸਾਰੇ ਧਰਮ ਜਾਣੋ ਵਿਚੇ ਹੀ ਆ ਗਏ, ਜਿਸ ਚਿਤ ਲਗਾ ਕੀਰਤਨ ਕੀਤਾ, ਗਾਇਆ ਤੇ ਸੁਣਿਆ :

**ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ॥**
**ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥**

*(ਰਾਮਕਲੀ ਮ: ੯, ਪੰਨਾ 902)*

ਅੱਜ ਦੀ ਵਿਗਿਆਨਕ ਖੋਜ ਵੀ ਪਈ ਦੱਸਦੀ ਹੈ ਕਿ ਦਿਮਾਗ਼ ਦਾ ਖੱਬਾ ਪਾਸਾ ਕਾਮ ਕ੍ਰੋਧ ਦਾ ਟਿਕਾਣਾ ਹੈ ਅਤੇ ਸੱਜਾ ਪਾਸਾ ਚਿਤ (dormant) ਪਿਆ ਹੈ। ਸਿਰਫ਼ ਜਾਗਦਾ ਹੈ ਕੀਰਤਨ ਸੁਣਨ ਨਾਲ। ਹੁਣ ਜ਼ਿਆਦਾ ਸਮਝ ਆਵੇਗੀ ਜਦ ਇਹ ਤੁਕ ਪੜ੍ਹਾਂਗੇ :

**ਸਾਧਸੰਗਿ ਮਨ ਸੋਵਤ ਜਾਗੇ ॥**
**ਤਬ ਪ੍ਰਭ ਨਾਨਕ ਮੀਠੇ ਲਾਗੇ ॥** *(ਆਸਾ ਮਹਲਾ ੫, ਪੰਨਾ 386)*

ਇਹ ਵੀ ਯਾਦ ਰਵ੍ਹੇ ਜਿਥੇ *ਮਹਾਨ ਕੋਸ਼* ਨੇ 'ਗੰਧਰਵ' ਦੇ ਅਰਥ ਕਰਨ ਵੇਲੇ 'ਦੇਵ ਲੋਕ ਦਾ ਗਵੈਯਾ' ਦੱਸੇ ਹਨ, ਉਥੇ 'ਸੁਗੰਧ ਨੂੰ ਅੰਗੀਕਾਰ ਕਰਨ ਵਾਲਾ' ਤੇ ਖ਼ੁਸ਼ਬੂ ਦਾ ਪਿਆਰਾ ਵੀ ਕੀਤੇ ਹਨ। ਮੈਨੂੰ ਇਹ ਰਤਾ ਭਰ ਕਹਿਣ ਦੀ ਝਿਜਕ ਨਹੀਂ ਕਿ ਸੰਤ ਸਰਵਣ ਸਿੰਘ ਜੀ ਸਹੀ ਅਰਥਾਂ ਵਿਚ ਗੰਧਰਵ ਹਨ ਜੋ ਨਾ ਸਿਰਫ਼ ਰਾਗ ਸ਼ਬਦ ਦੇ ਪਿਆਰੇ ਹਨ, ਸਗੋਂ ਕੀਰਤਨ ਰਾਹੀਂ ਸੁਗੰਧੀਆਂ ਵੰਡ ਰਹੇ ਹਨ। ਇਹ ਹੀ ਅਰਦਾਸ ਹੈ ਕਿ ਇਹ ਕੀਰਤਨ ਦੀ ਦਾਤ ਖੁੱਲ੍ਹੀ ਹੱਥੀਂ ਵੰਡਦੇ ਰਹਿਣ।

ਪਟਿਆਲਾ। **ਸਤਿਬੀਰ ਸਿੰਘ (ਪ੍ਰਿੰਸੀਪਲ)**
11 ਦਸੰਬਰ, 1990

# ਦੋ ਸ਼ਬਦ

ਹਥਲੀ ਪੁਸਤਕ *ਸੁਰ ਸਿਮਰਨ ਸੰਗੀਤ* ਦੇ ਛੇਵੇਂ ਭਾਗ ਦੀ ਇਸ ਐਡੀਸ਼ਨ ਦੀ ਪਾਠਕਾਂ ਅਤੇ ਵਿਦਿਆਰਥੀਆਂ ਨਾਲ ਜਾਣ-ਪਛਾਣ ਕਰਾਉਂਦਿਆਂ ਮੈਨੂੰ ਅਤਿਅੰਤ ਖ਼ੁਸ਼ੀ ਹੋ ਰਹੀ ਹੈ। ਸਚਮੁੱਚ ਹੀ ਇਹ ਪੁਸਤਕ ਸੰਗੀਤ ਸਿੱਖਣ ਅਤੇ ਸੰਗੀਤ ਨਾਲ਼ ਪਿਆਰ ਰੱਖਣ ਵਾਲਿਆਂ ਲਈ ਇਕ ਤੁਹਫ਼ਾ ਹੈ। ਜਿਥੇ ਇਸ ਪੁਸਤਕ ਵਿਚ ਵੱਖ-ਵੱਖ ਰਾਗਾਂ ਨਾਲ ਜਾਣ-ਪਛਾਣ ਕਰਾਈ ਗਈ ਹੈ ਅਤੇ ਉਹਨਾਂ ਨੂੰ ਗਾਉਣ ਦੀਆਂ ਵਿਧੀਆਂ ਦਿੱਤੀਆਂ ਗਈਆਂ ਹਨ, ਉਥੇ ਪ੍ਰੈਕਟੀਕਲ ਰੂਪ ਵਿਚ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੀ ਸੰਗੀਤ ਵਿਆਕਰਣ ਵੀ ਸੁਝਾਈ ਗਈ ਹੈ ਅਤੇ ਗੁਰਬਾਣੀ ਸੰਗੀਤ ਦਾ ਸੁਮੇਲ ਕੀਤਾ ਹੈ।

ਸੋ, ਜਦ 9 ਫ਼ਰਵਰੀ 1992 ਨੂੰ ਸੰਤ ਜੀ ਦੇ ਸ੍ਵਰਗਵਾਸ ਹੋਣ ਦੀ ਇਹ ਦੁਖਦਾਈ ਖ਼ਬਰ ਸੁਣੀ ਤਾਂ ਇਹ ਚਿੰਤਾ ਹੋ ਗਈ ਸੀ ਕਿ ਹੁਣ ਅਗਲੇ ਭਾਗਾਂ ਨੂੰ ਪ੍ਰਕਾਸ਼ਤ ਕਰਵਾਉਣ ਦਾ ਉਪਰਾਲਾ ਕੌਣ ਕਰੇਗਾ। ਪ੍ਰੰਤੂ ਮੈਨੂੰ ਇਹ ਜਾਣ ਕੇ ਬੜੀ ਖ਼ੁਸ਼ੀ ਹੈ ਕਿ ਸੰਤ ਜੀ *ਸੁਰ ਸਿਮਰਨ ਸੰਗੀਤ* ਦਾ ਛੇਵਾਂ ਅਤੇ ਸੱਤਵਾਂ ਭਾਗ ਮੁਕੰਮਲ ਕਰ ਕੇ ਲਿਖਵਾ ਗਏ ਹਨ ਅਤੇ ਇਹਨਾਂ ਨੂੰ ਛਪਾਉਣ ਦੀ ਸੇਵਾ ਬੀਬੀ ਇੰਦਰਜੀਤ ਕੌਰ ਸੰਗੀਤ ਟੀਚਰ ਗੌਰਮਿੰਟ ਗਰਲਜ਼ ਹਾਈ ਸਕੂਲ ਅਨੰਦਪੁਰ ਸਾਹਿਬ ਕਰਵਾ ਰਹੇ ਹਨ। ਇਹਨਾਂ ਨੇ ਸਾਰੀ ਸੰਗੀਤ ਦੀ ਸਿੱਖਿਆ ਸੰਤ ਮਹਾਰਾਜ ਜੀ ਪਾਸੋਂ ਹਾਸਲ ਕੀਤੀ ਹੈ ਅਤੇ ਇਸ ਤੋਂ ਪਹਿਲਾਂ ਪੰਜਾਂ ਭਾਗਾਂ ਨੂੰ ਵੀ ਸੰਤ ਮਹਾਰਾਜ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰ ਕੇ ਇਹਨਾਂ ਕੋਲੋਂ ਹੀ ਲਿਖਵਾਏ ਹਨ।

ਮੇਰੀਆਂ ਸ਼ੁਭ ਇਛਾਵਾਂ ਉਹਨਾਂ ਦੇ ਨਾਲ ਹਨ। ਆਸ ਹੈ ਕਿ ਇਹ ਐਡੀਸ਼ਨ ਬਹੁਤ ਸੁਹਣਾ ਸੋਧਿਆ ਹੋਇਆ ਅਤੇ ਪ੍ਰਭਾਵਸ਼ਾਲੀ ਦਿਸ਼ਾ ਵਾਲਾ ਹੋਵੇਗਾ ਅਤੇ ਇਹ ਵੀ ਉਮੀਦ ਹੈ ਕਿ ਪਾਠਕਾਂ ਅਤੇ ਵਿਦਿਆਰਥੀਆਂ ਨੂੰ ਇਹ ਪੁਸਤਕ ਪਸੰਦ ਆਵੇਗੀ।

**ਗੋਪਾਲ ਸਿੰਘ**

ਅਨੰਦਪੁਰ ਸਾਹਿਬ (ਰੋਪੜ) — *ਐਮ.ਏ. (ਪੰਜਾਬੀ, ਹਿੰਦੀ)*

# ਛੇਵੇਂ ਭਾਗ ਦੀ ਆਰੰਭਤਾ

**ਅਰਦਾਸ**

ਸਤਿਗੁਰ ਨਾਨਕ ਦੇਉ ਹੈ, ਪਰਮੇਸਰੁ ਸੋਈ ॥
ਗੁਰੁ ਅੰਗਦ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ ॥
ਅਮਰਾਪਦ ਗੁਰੁ ਅੰਗਦਹੁੰ ਹੁਇ ਜਾਣ ਜਣੋਈ ॥
ਗੁਰੁ ਅਮਰਹੁੰ ਗੁਰੁ ਰਾਮਦਾਸ, ਅੰਮ੍ਰਿਤ ਰਸੁ ਭੋਈ ॥
ਰਾਮਦਾਸਹੁੰ ਅਰਜਨ ਗੁਰੂ ਗੁਰੁ ਸਬਦ ਸਥੋਈ ॥
ਹਰਿਗੋਵਿੰਦ ਗੁਰੁ ਅਰਜਨਹੁੰ ਗੁਰੁ ਗੋਵਿੰਦ ਹੋਈ ॥
ਗੁਰਮੁਖੁ ਸੁਖ ਫਲ ਪਿਰਮ ਰਸ ਸਤਿਸੰਗ ਅਲੋਈ ॥
ਗੁਰੁ ਗੋਵਿੰਦਹੁੰ ਬਾਹਿਰਾ ਦੂਜਾ ਨਹੀ ਕੋਈ ॥੨੦॥੩੮॥

..... ...... ..... .....

ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ ॥
ਅਰਜਨ ਕਾਇਆ ਪਲਟਿਕੈ ਮੂਰਤਿ ਹਰਗੋਬਿੰਦ ਸਵਾਰੀ ॥
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ ॥
ਦਲਭੰਜਨ ਗੁਰੁ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ ॥੪੮॥੧॥

ਭਾਰੀ ਤੋਂ ਮੁਰਾਦ ਹੈ—ਵੱਡਾ, ਬਲੀ, ਜ਼ੋਰਾਵਰ ਯੋਧਾ, ਤਾਕਤਵਰ, ਸ਼ਕਤੀ-ਸੰਪੰਨ, ਸੋਲ੍ਹਾਂ ਕਲਾ ਸੰਪੂਰਨ, ਸਰਬ ਕਲਾ ਭਰਪੂਰ, ਦੁਖ-ਭੰਜਨ, ਦੁਖ ਖੰਡਨ, ਸੁਖ-ਦਾਇਕ, ਦਰਸ਼ਨ-ਦਾਇਕ, ਦੁਰਲੱਭ, ਅਨੋਖਾ, ਪ੍ਰਿਅ, ਪਿਆਰਾ, ਮਿੱਠਾ, ਅਨੰਦ-ਦਾਇਕ, ਮੁਕਤੀ-ਦਾਇਕ, ਨੌ-ਨਿਧੀਆਂ ਅਤੇ ਅਠਾਰਾਂ ਸਿੱਧੀਆਂ ਪ੍ਰਦਾਨ ਕਰਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮਹਾਨ ਕ੍ਰਿਪਾ ਦੁਆਰਾ *ਸੁਰ ਸਿਮਰਨ ਸੰਗੀਤ* ਦੇ ਪੰਜ ਭਾਗਾਂ ਦੀ ਸਮਾਪਤੀ ਉਪ੍ਰੰਤ ਛੇਵੇਂ ਭਾਗ ਦੀ ਪ੍ਰਾਰੰਭਤਾ ਕਰਦੇ ਹਾਂ।

ਅਸਾਂ ਨੇ ਪਹਿਲੇ ਪੰਜਾਂ ਭਾਗਾਂ ਵਿਚ ਵਿਸਥਾਰ ਸਹਿਤ ਥੀਊਰੀ ਅਤੇ ਬੇਅੰਤ ਰਾਗਾਂ ਦਾ ਪ੍ਰੀਚੈ ਵਿਸਥਾਰ (ਸਹਿਤ) ਪੂਰਵਕ ਗਾਉਣ ਦਾ ਢੰਗ ਦੇ ਆਏ ਹਾਂ, ਜਿਹਨਾਂ ਨੂੰ ਲਿਖਣ ਲਈ ਅਨੇਕਾਂ ਗ੍ਰੰਥਾਂ, ਕਿਤਾਬਾਂ, ਪੁਸਤਕਾਂ ਦੀ ਪੜਚੋਲ ਕਰਨੀ ਪਈ। ਪਰ ਅਸਲੀਅਤ ਦੇ ਤੌਰ 'ਤੇ ਦਾਸ ਨੇ ਗੁਰਮਤਿ ਸੰਗੀਤ ਦੀ ਗਾਇਕੀ ਨੂੰ ਹੀ ਸਭ ਤੋਂ ਉੱਤਮ ਸਮਝਿਆ ਹੈ। ਜੇਕਰ ਸਾਰੀਆਂ ਸੰਗੀਤ ਪੱਧਤੀਆਂ ਦੀ ਆਪੋ ਵਿਚ ਸਮਾਨਤਾ ਕਰੀਏ ਤਾਂ ਉਹਨਾਂ ਵਿੱਚੋਂ ਗੁਰਮਤਿ ਸੰਗੀਤ ਪੱਧਤੀ ਸਭ ਤੋਂ ਅੱਡਰੀ ਅਤੇ ਸੁਖੈਨ ਹੈ।

ਇਹ ਕਿਤਨੀ ਵੱਡੀ ਗੱਲ ਹੈ ਕਿ ਜਿਸ ਪੱਧਤੀ ਵਿਚ ਰਾਗਾਂ ਦੀ ਆਰੰਭਤਾ ਹੀ 'ਸ੍ਰੀ ਰਾਗ' ਵਰਗੇ ਕਠਿਨ ਰਾਗ ਤੋਂ ਕੀਤੀ ਹੋਵੇ, ਜਿਸ ਰਾਗ ਵਿਚ ਪ੍ਰਧਾਨਤਾ ਕਰੁਣਾ-ਰਸ ਕਰਦਾ ਹੈ ਅਤੇ ਜੇ ਰਾਗ ਦੀ ਸਮਾਪਤੀ ਹੋਈ ਹੈ ਤਾਂ ਉਹ ਸ਼ਿੰਗਾਰ-ਰਸ ਪ੍ਰਧਾਨਤਾ ਵਾਲੇ ਜੈਜਾਵੰਤੀ ਰਾਗ 'ਤੇ ਕੀਤੀ ਹੈ।

ਸੋ ਇਸ ਪੁਸਤਕ ਦੇ ਛੇਵੇਂ ਭਾਗ ਵਿਚ ਅਸੀਂ ਕੋਈ ਥੀਊਰੀ, ਜੀਵਨੀ, ਲੇਖ ਇਤਿਹਾਸ ਆਦਿਕ ਕੋਈ ਨਹੀਂ ਦੇ ਰਹੇ, ਇਸ ਵਿਚ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਿੱਤੇ ਗਏ ਰਾਗਾਂ ਨੂੰ ਤਰਤੀਬ ਵਾਰ ਸ੍ਰੀ ਰਾਗ ਤੋਂ ਲੈ ਕੇ ਜੈਜਾਵੰਤੀ ਰਾਗ ਤਕ ਦੇ ਰਹੇ ਹਾਂ, ਇਹਨਾਂ ਵਿੱਚੋਂ ਜਿਹੜੇ ਰਾਗ ਪਹਿਲੇ ਪੰਜਾਂ ਭਾਗਾਂ ਵਿਚ ਵਿਸਥਾਰ ਸਹਿਤ ਆ ਚੁੱਕੇ ਹਨ, ਉਹਨਾਂ ਦੀ ਸਰਗਮ ਜਾਂ ਇਕ-ਇਕ ਆਰੰਭਤਾ ਦਾ ਸ਼ਬਦ ਅਤੇ ਜਿਹੜੇ ਰਾਗ ਪਿੱਛੇ ਨਹੀਂ ਆਏ, ਉਹਨਾਂ ਦਾ ਵਿਵਰਣ ਵਿਸਥਾਰ ਪੂਰਵਕ ਦੇਵਾਂਗੇ। ਅੰਤ ਵਿਚ ਜਿਵੇਂ ਗੁਰਬਾਣੀ ਵਿਚ ਵਾਰਾਂ ਤੇ ਵਧੀਕ ਸਲੋਕ ਆਏ ਹਨ ਅਤੇ ਰਾਗ ਮਾਲਾ ਹੈ, ਉਸ ਦੇ ਆਧਾਰ 'ਤੇ ਹੋਰ ਬੇਅੰਤ ਰਾਗ, ਅਤੇ ਆਮ ਸੰਗਤਾਂ, ਸੰਗੀਤਕਾਰਾਂ, ਰਾਗੀਆਂ, ਬੱਚੇ ਬੱਚੀਆਂ ਲਈ ਬਹੁਤ ਹੀ ਸਾਦੀਆਂ, ਹਲਕੀਆਂ, ਗੀਤਾਂ ਵਾਲੇ ਸ਼ਬਦ ਹੋਣਗੇ। ਜਿਵੇਂ ਕਿ :

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥** *(ਧਨਾਸਰੀ ਮ: ੫, ਪੰਨਾ 681)*

ਆਦਿ ਸਿੱਧੀਆਂ ਧਾਰਨਾ 'ਤੇ ਪੜ੍ਹੇ ਜਾਣ। ਜੋ ਕਿ ਘਰ ਬੈਠਿਆਂ ਹੀ ਕਾਕੇ, ਕਾਕੀਆਂ, ਆਮ ਸੰਗਤਾਂ ਅਤੇ ਸਾਧਾਰਨ ਕੀਰਤਨੀਆਂ ਲਈ ਲਾਭਦਾਇਕ ਹੋਣਗੇ।

ਜਿਵੇਂ, ਪੰਜਾਬੀ ਦੇ ਕਾਇਦੇ ਅੰਦਰ ਦੋ ਅੱਖਰੇ, ਤਿੰਨ ਅੱਖਰੇ, ਚਾਰ ਅੱਖਰੇ ਵਾਲੇ ਨਾਮ ਲਿਖੇ ਅਤੇ ਬਣਾਏ ਜਾਂਦੇ ਹਨ, ਇਸੇ ਤਰ੍ਹਾਂ ਸੰਗੀਤ ਵਿਚ ਵੀ ਦੋ ਸੁਰਾਂ, ਤਿੰਨ ਸੁਰਾਂ, ਚਾਰ ਸੁਰਾਂ ਦੀਆਂ ਗੀਤਾਂ ਦੀ ਪ੍ਰਧਾਨਤਾ ਹੋਵੇਗੀ। ਆਓ, ਹੁਣ ਕ੍ਰਮਵਾਰ ਰਾਗ ਸੁਣੀਏ ਅਤੇ ਗਾਈਏ, ਪੜ੍ਹੀਏ ਅਤੇ ਲਿਖੀਏ, ਸਿੱਖੀਏ ਅਤੇ ਸਿਖਾਈਏ :

**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ,**
**ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ ॥੩੭੬॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

**ਰਾਗਾ ਵਿਚਿ ਸ੍ਰੀਰਾਗੁ ਹੈ, ਜੇ ਸਚਿ ਧਰੇ ਪਿਆਰੁ ॥** *(ਵਾਰ ਸਿਰੀ, ਮ: ੩, ਪੰਨਾ 83)*

# ਗੁਰਮਤਿ ਸੰਗੀਤ ਅਤੇ ਸਿੱਖਿਆ-ਦਾਇਕ ਪਰੰਪਰਾ

ਤੇਰ੍ਹਵੀਂ ਸ਼ਤਾਬਦੀ ਦੇ ਲਗਭਗ ਇਸਲਾਮੀ ਸਤਾ ਦੇ ਪ੍ਰਵੇਸ਼ ਕਰਨ ਨਾਲ ਭਾਰਤੀ ਸੱਭਿਅਤਾ, ਸੰਸਕ੍ਰਿਤੀ ਅਤੇ ਸੰਗੀਤ ਕਲਾ ਨੂੰ ਗਹਿਰੀ ਕਾਲਖ ਨਾਲ ਭਰ ਕੇ ਉਸਦੇ ਨਿੱਜੀ-ਪਨ ਅਤੇ ਸ਼ੁੱਧਤਾ ਨੂੰ ਨਸ਼ਟ ਕਰ ਦਿੱਤਾ। ਸੰਗੀਤ ਮੰਦਰਾਂ 'ਚੋਂ ਨਿਕਲ ਕੇ ਰਾਜ-ਦਰਬਾਰਾਂ ਵਿਚ ਜਾ ਪਹੁੰਚਿਆ। ਬਾਦਸ਼ਾਹਾਂ ਅਤੇ ਹਾਕਮਾਂ ਦੀਆਂ ਚੰਚਲ ਭਾਵਨਾਵਾਂ ਦੀ ਪੂਰਤੀ ਦੇ ਲਈ ਸ਼ਿੰਗਾਰਿਕ ਅਤੇ ਲੌਕਿਕ ਭਾਵਨਾਵਾਂ ਦੀ ਪ੍ਰਵਾਨਤਾ ਹੋ ਗਈ ਅਤੇ ਸੰਗੀਤ ਆਪਣੇ ਪਵਿੱਤਰ ਵੈਦਿਕ ਅਤੇ ਅਲੌਕਿਕ ਉਦੇਸ਼ ਤੋਂ ਭਟਕ ਗਿਆ।

ਇਹੋ ਜਿਹੇ ਨਾਜ਼ਕ ਸਮੇਂ ਵਿਚ ਭਾਗਾਂ ਨਾਲ ਸੰਸਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਨਾਲ ਸੰਗੀਤ ਦੇ ਇਤਿਹਾਸ ਵਿਚ ਨਵੇਂ ਯੁਗ ਦੀ ਸ਼ੁਰੂਆਤ ਹੋਈ। ਉਹਨਾਂ ਨੇ ਭਟਕੇ ਸੰਸਾਰਿਕ ਜੀਵਾਂ ਨੂੰ ਨਵਾਂ ਰਸਤਾ ਵਿਖਾਉਣ ਲਈ ਮੁੱਖ ਮਾਧਿਅਮ ਸੰਗੀਤ ਨੂੰ ਚੁਣਿਆ। ਉਹਨਾਂ ਦਾ ਪ੍ਰਗਟ ਹੋਣਾ ਸੰਗੀਤ ਅਤੇ ਸੰਗੀਤ ਜਗਤ ਲਈ ਬਹੁਤ ਹੀ ਕਲਿਆਣਕਾਰੀ ਸਿੱਧ ਹੋਇਆ।

ਗੁਰੂ ਨਾਨਕ ਸਾਹਿਬ ਜੀ ਗੁਰਮਤਿ ਸੰਗੀਤ-ਪੱਧਤੀ ਜਾਂ ਗੁਰਬਾਣੀ ਸੰਗੀਤ ਦੇ ਸੰਚਾਲਕ ਅਤੇ ਸੰਸਥਾਪਕ ਸਨ। ਗੁਰਮਤਿ ਸੰਗੀਤ ਅਰਥਾਤ ਗੁਰੂ ਦੁਆਰਾ ਚਲਾਇਆ ਗਿਆ ਸੰਗੀਤ ਪ੍ਰਚਲਿਤ ਭਾਰਤੀ ਸੰਗੀਤ-ਪੱਧਤੀ ਤੋਂ ਭਿੰਨ ਨਹੀਂ ਹੈ, ਬਲਕਿ ਭਾਰਤੀ ਸੰਗੀਤ ਦਾ ਹੀ ਇਕ ਅੰਗ ਹੈ ਅਤੇ ਮੂਲ ਆਧਾਰ ਵੀ ਭਾਰਤੀ ਸੰਗੀਤ ਹੀ ਹੈ, ਪਰ ਇਕ ਅਲੌਕਿਕ ਆਤਮਾ ਅਤੇ ਗੁਰੂ ਬਚਨਾਂ ਦੁਆਰਾ ਰਚਿਤ ਇਸ ਸੰਗੀਤ ਦੀਆਂ ਕੁਛ ਮੌਲਿਕ ਅਤੇ ਵਿਲੱਖਣ ਵਿਸ਼ੇਸ਼ਤਾਵਾਂ ਦੇ ਕਾਰਨ ਇਸ ਨੇ ਕੇਵਲ ਭਾਰਤੀ ਸੰਗੀਤ ਵਿਚ ਹੀ ਨਹੀਂ ਬਲਕਿ ਵਿਸ਼ਵ-ਸੰਗੀਤ ਵਿਚ ਵੀ ਉੱਤਮ ਸਥਾਨ ਪ੍ਰਾਪਤ ਕੀਤਾ ਹੈ।

ਗੁਰੂ ਜੀ ਦੁਆਰਾ ਰਚਿਤ ਇਲਾਹੀ ਬਾਣੀ ਈਸ਼ਵਰੀ ਮੰਡਲਾਂ ਤੋਂ ਉੱਠ ਕੇ ਸਵੱਛ ਅਤੇ ਨਿਰਮਲ ਗੁਰੂ ਹਿਰਦੇ ਉੱਚੇ ਕਾਵਿ ਅਤੇ ਸੰਗੀਤਕ ਭਾਸ਼ਾ ਦੇ ਰੂਪ ਵਿਚ ਪ੍ਰਚਲਿਤ ਹੋਈ। ਫਿਰ ਇਸ ਨੂੰ ਉਹਨਾਂ ਸੰਗੀਤ ਦੇ ਅਮਿੱਟ-ਰੰਗ ਵਿਚ ਰੰਗ ਕੇ ਅਮਰ ਕਰ ਦਿੱਤਾ, ਕਿਉਂਕਿ ਗੁਰੂ ਜੀ ਨੂੰ ਇਹ ਗਿਆਨ ਸੀ ਕਿ ਆਹਤ-ਨਾਦ ਦੁਆਰਾ ਹੀ ਮਨ ਅਨੰਦ ਅਤੇ ਇਕਾਗਰਤਾ ਪ੍ਰਾਪਤ ਕਰ ਕੇ ਅਨਹਦ-ਨਾਦ ਦਾ ਅਨੁਭਵ ਕਰ ਸਕਦਾ ਹੈ ਜੋ ਕਿ ਪਰਮ-ਅਨੰਦ ਹੈ।

ਗੁਰੂ ਅਤੇ ਸੰਗਤਾਂ ਦੀ ਹਾਜ਼ਰੀ ਵਿਚ ਕੀਰਤਨੀਏ ਜਦ ਤੰਤੀ ਸਾਜ਼ਾਂ ਦੇ ਨਾਲ ਨਿਰਧਾਰਿਤ ਰਾਗਾਂ ਵਿਚ ਗੁਰਬਾਣੀ ਦਾ ਸੁਰ-ਤਾਲ ਬੱਧ ਆਸਾ-ਵਾਦ ਪੂਰਣ ਅਖੰਡ-ਕੀਰਤਨ ਕਰਦੇ ਹਨ ਅਤੇ ਜਿਸ ਵਿਚ ਰਹਾਉ ਅਤੇ ਪਦਾਂ ਦੇ ਅੰਕਾਂ ਦਾ ਖ਼ਾਸ ਧਿਆਨ ਰੱਖਿਆ ਜਾਂਦਾ ਹੈ ਅਤੇ ਜੋ ਪ੍ਰਾਣੀ ਮਾਤਰ ਨੂੰ ਨਾਮ ਸਿਮਰਨ ਦੁਆਰਾ ਸਹਿਜ ਅਵਸਥਾ ਵਿਚ ਉਸ ਪਰਮਾਤਮਾ ਦੇ ਨਾਲ ਜੋੜਦਾ ਹੈ, ਉਸ ਨੂੰ ਗੁਰਮਤਿ ਸੰਗੀਤ ਜਾਂ ਗੁਰਬਾਣੀ ਸੰਗੀਤ ਦੀ ਸੰਗਿਆ ਦਿੱਤੀ ਜਾ ਸਕਦੀ ਹੈ।

ਇਸ ਸੰਗੀਤ ਪੱਧਤੀ ਦੀ ਵਿਲੱਖਣਤਾ ਇਹ ਹੈ ਕਿ ਮੁਖ ਰੂਪ ਵਿਚ ਗੁਰਬਾਣੀ ਦੇ ਰਚਨਹਾਰ ਗੁਰੂ-ਜਨਾਂ ਨੇ ਆਪਣਾ ਭਾਵਨਾਤਮਕ, ਕਲਾਤਮਕ ਅਤੇ ਅਧਿਆਤਮਕ ਜ਼ਰੂਰਤਾਂ ਨੂੰ ਮੁੱਖ ਰੱਖ ਕੇ ਉਹਨਾਂ ਦੀ ਪੂਰਤੀ ਲਈ ਇਸ ਦਾ ਸਿਰਜਣ ਕੀਤਾ।

ਇਤਿਹਾਸ ਇਸ ਗੱਲ ਦਾ ਸਾਖੀ ਹੈ ਕਿ ਲਗਭਗ ਸਾਰੇ ਗੁਰੂ-ਜਨ ਕੇਵਲ ਸੰਗੀਤ ਪ੍ਰੇਮੀ ਹੀ ਨਹੀਂ, ਸਗੋਂ ਉੱਚ-ਕੋਟੀ ਦੇ ਗਾਇਕ ਅਤੇ ਵਾਦਕ ਵੀ ਸਨ। ਗੁਰਮਤਿ ਸੰਗੀਤ ਪੱਧਤੀ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਦੈਵੀ-ਪੁਰਸ਼ ਅਤੇ ਸੰਗੀਤ ਦੇ ਮਹਾਨ ਗਿਆਤਾ ਸਨ। ਇਸ ਤਰ੍ਹਾਂ ਪਤਾ ਲੱਗਦਾ ਹੈ ਕਿ ਉਹਨਾਂ ਨੂੰ ਆਪ ਪਰਮਾਤਮਾ ਅਕਾਲ ਪੁਰਖ ਨੇ ਸੰਗੀਤ ਪਰਪੱਕ ਕੀਤਾ ਜਾਂ ਉਹ ਆਪ ਹੀ ਅਕਾਲ ਪੁਰਖ ਰੂਪ ਸਨ ਜਿਹੜੇ ਕਿ ਸੰਗੀਤ ਵਿਚ ਪੂਰਨ ਸੰਪੰਨ ਹੋ ਕੇ ਸੰਸਾਰਕ ਜੀਵਾਂ ਨੂੰ ਤਾਰਨ ਲਈ ਇਸ ਭੂਮੀ 'ਤੇ ਆਏ।

ਵਿਸ਼ਾਲ ਦੇਸ਼-ਦੇਸ਼ਾਂਤਰਾਂ ਦੀਆਂ ਯਾਤਰਾਵਾਂ ਦੇ ਦੌਰਾਨ ਉਹਨਾਂ ਨੇ ਜਗ੍ਹਾ ਜਗ੍ਹਾ 'ਤੇ ਸੰਗੀਤ ਸੁਣਿਆ ਅਤੇ ਉਸਦਾ ਪ੍ਰੀਚੈ ਪ੍ਰਾਪਤ ਕਰ ਕੇ ਉਸ ਨੂੰ ਆਪਣੀ ਸੰਗੀਤਕ ਸੂਝ ਬੂਝ ਦੁਆਰਾ ਆਪਣੀਆਂ ਰਚਨਾਵਾਂ ਵਿਚ ਪ੍ਰਯੋਗ ਕਰ ਕੇ ਭਾਰਤੀ ਸੰਗੀਤ ਵਿਚ ਇਕ ਨਵੀਂ ਧਾਰਾ ਨੂੰ ਪ੍ਰਵਾਣਿਤ ਕੀਤਾ। ਕ੍ਰਿਆਤਮਕ ਜਾਂ ਪ੍ਰਤੱਖ ਰੂਪ ਵਿਚ ਸਭ ਤੋਂ ਪਹਿਲਾਂ ਭਾਰਤੀ ਸੰਗੀਤ ਦੀਆਂ ਦੋਨੋਂ ਪੱਧਤੀਆਂ ਨੂੰ ਇਕ ਕਰਨ ਦਾ ਪ੍ਰਯਤਨ ਕਰਨ ਵਾਲੇ ਗੁਰੂ ਨਾਨਕ ਜੀ ਹੀ ਸਨ, ਜਿਹਨਾਂ ਨੇ ਆਪਣੇ ਯਤਨਾਂ ਨਾਲ ਛੇ ਦੱਖਣੀ ਰਾਗਾਂ ਨੂੰ ਗੁਰਬਾਣੀ ਗਾਇਨ ਦੇ ਲਈ ਪ੍ਰਯੋਗ ਕੀਤਾ। ਜਿਵੇਂ ਗਉੜੀ ਦਖਿਣੀ, ਵਡਹੰਸ ਦਖਿਣੀ, ਬਿਲਾਵਲ ਦਖਿਣੀ, ਰਾਮਕਲੀ ਦਖਿਣੀ, ਮਾਰੂ ਦਖਿਣੀ, ਪ੍ਰਭਾਤੀ ਦਖਿਣੀ, ਆਦਿਕ।

ਰਾਗ ਰਾਗਨੀ ਪੱਧਤੀ ਨੂੰ ਵੀ ਸਮਾਪਤ ਕਰਨ ਵਾਲੇ ਪਹਿਲੇ ਵਿਅਕਤੀ ਗੁਰੂ ਜੀ ਹੀ ਸਨ, ਜਿਹਨਾਂ ਨੇ ਹਰ ਇਕ ਸ਼ਬਦ ਉੱਤੇ ਰਾਗ ਅੰਕਿਤ ਕਰ ਕੇ ਉਸ ਸਮੇਂ ਵਿਚ ਪ੍ਰਚਲਿਤ ਤਥਾ-ਕਥਿਤ ਰਾਗਨੀਆਂ ਨੂੰ ਰਾਗ ਦਾ ਨਾਮ ਪ੍ਰਦਾਨ ਕੀਤਾ। ਉਹਨਾਂ ਦੁਆਰਾ ਪ੍ਰਚਲਿਤ ਕਈ ਰਾਗਾਂ ਦਾ ਸਰੂਪ ਉਹਨਾਂ ਦੇ ਸਮ-ਕਾਲੀਨ ਗ੍ਰੰਥਾਂ ਵਿੱਚੋਂ, ਭਾਰਤੀਯ ਸੰਗੀਤ ਵਿੱਚੋਂ ਜਾਂ ਪ੍ਰਚਲਿਤ ਘਰਾਣਿਆਂ ਆਦਿਕ ਕਿਸੇ ਵਿੱਚੋਂ ਵੀ ਪ੍ਰਾਪਤ ਨਹੀਂ ਹੁੰਦਾ। ਜਿਵੇਂ ਕਿ ਗਉੜੀ ਗੁਆਰੇਰੀ, ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਬੈਰਾਗਣ, ਤੁਖਾਰੀ, ਮਾਝ, ਆਦਿ।

ਇਸ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬਹੁਤ ਸਾਰੇ ਮੌਲਿਕ ਰਾਗਾਂ ਦੀ ਰਚਨਾ ਵੀ ਕੀਤੀ। ਸੋ, ਸੰਗੀਤ ਦੇ ਇਤਨੇ ਮਹਾਨ ਗਿਆਤਾ ਹੁੰਦੇ ਹੋਏ ਵੀ ਇਕ ਚੰਗੇ ਸੰਗੀਤਕ ਸਾਥੀ ਅਤੇ ਸੰਗੀਤਕਾਰ ਦੀ ਜ਼ਰੂਰਤ ਅਨੁਭਵ ਹੋਈ। ਸੰਭਵ ਹੈ ਕਿ ਉਹ ਇਕ ਇਹੋ ਜਿਹਾ ਸਾਥੀ ਚਾਹੁੰਦੇ ਸਨ, ਜੋ ਸੰਗੀਤ ਦੇ ਮਧੁਰ ਸੁਰਾਂ ਦੀ ਝੁਨਕਾਰ ਛੇੜ ਕੇ ਸੰਗੀਤ-ਮਈ ਵਾਤਾਵਰਣ ਸਥਾਪਿਤ ਕਰੇ, ਤਾਂ ਕਿ ਉਹਨਾਂ ਦੇ ਆਪਣੇ ਮੁਖਾਰਬਿੰਦ ਤੋਂ ਉਚਰੀ ਹੋਈ ਬਾਣੀ, ਜੋ ਕਿ ਸੰਗੀਤ ਵਿਚ ਸੁਰ ਬੱਧ ਕਰਨ ਵਿਚ ਸਹਾਇਤਾ ਮਿਲੇ।

ਸੰਜੋਗ ਨਾਲ ਉਹਨਾਂ ਨੂੰ ਇਹੋ ਜਿਹਾ ਇਕ ਸੰਗੀ ਮਿਲ ਵੀ ਗਿਆ, ਇਹ ਸਨ ਉਹਨਾਂ ਦੇ ਬਾਲ-ਸਖਾ ਮਰਦਾਨਾ ਜੀ। ਇਹ ਜਾਤ ਦੇ ਮਿਰਾਸੀ, ਖ਼ਾਨਦਾਨੀ ਸੰਗੀਤਕਾਰ, ਤਲਵੰਡੀ ਦੇ ਨਿਵਾਸੀ ਮਰਦਾਨਾ ਜੀ, ਸੰਗੀਤ ਦੇ ਸੰਸਕਾਰ ਲੈ ਕੇ ਹੀ ਸੰਸਾਰ ਵਿਚ ਆਏ। ਇਹਨਾਂ ਨੂੰ ਵਿਧੀ ਪੂਰਵਕ ਸਿੱਖਿਆ ਦਿਵਾਣ ਲਈ ਗੁਰੂ ਜੀ ਆਪ ਚੱਲ ਕੇ ਉਸ ਸਮੇਂ

ਦੇ ਵਿਦਵਾਨ ਸੰਗੀਤ ਆਚਾਰੀਆ ਪੰਜਾਬ ਵਿਚ ਕਪੂਰਥਲਾ ਜ਼ਿਲੇ ਦੇ ਭੈਰੋਵਾਲ ਪਿੰਡ ਵਿਚ ਭਾਈ ਫਿਰੰਦਾ ਜੀ ਦੇ ਕੋਲ ਮਰਦਾਨੇ ਨੂੰ ਲੈ ਕੇ ਗਏ ਅਤੇ ਉਸ ਨੂੰ ਪ੍ਰਾਰਥਨਾ ਕੀਤੀ ਕਿ ਮੇਰੇ ਇਸ ਮਿੱਤਰ ਨੂੰ ਤੁਸੀਂ ਰਬਾਬ ਵਾਦਨ ਦੀ ਵਿਧੀ ਪੂਰਬਕ ਸਿੱਖਿਆ ਦੇਵੋ। ਇਥੋਂ ਹੀ ਗੁਰਮਤਿ ਸੰਗੀਤ ਪ੍ਰਣਾਲੀ ਦਾ ਉਦਗਮ (ਪ੍ਰਚਲਨ) ਹੋਇਆ।

ਇਸ ਪ੍ਰਕਾਰ ਇਹ ਸਪੱਸ਼ਟ ਹੁੰਦਾ ਹੈ ਕਿ ਗੁਰਮਤਿ ਸੰਗੀਤ ਵਿਚ ਸਿੱਖਿਆ ਲਈ ਆਰੰਭ ਤੋਂ ਹੀ ਬਾਕਾਇਦਾ ਤਾਲੀਮ ਅਤੇ ਅਭਿਆਸ ਦਾ ਪ੍ਰਬੰਧ ਹੈ। ਜੇਕਰ ਇਸ ਤਰ੍ਹਾਂ ਨਾ ਹੁੰਦਾ ਤਾਂ ਗੁਰੂ ਜੀ ਮਰਦਾਨੇ ਨੂੰ ਸਿੱਖਿਆ ਪ੍ਰਾਪਤ ਕਰਨ ਲਈ ਕਿਉਂ ਭੇਜਦੇ। ਇਤਿਹਾਸਕਾਰਾਂ ਦਾ ਮਤ ਹੈ ਕਿ ਗੁਰੂ ਨਾਨਕ ਜੀ ਲਗਭਗ ਬਾਰਾਂ ਤੇਰਾਂ ਸਾਲ ਸੁਲਤਾਨਪੁਰ ਲੋਧੀ ਵਿਚ ਰਹੇ ਅਤੇ ਇਸ ਸਾਰੇ ਸਮੇਂ ਵਿਚ ਮਰਦਾਨਾ ਜੀ ਭਾਈ ਫਿਰੰਦੇ ਪਾਸੋਂ ਸਿੱਖਿਆ ਗ੍ਰਹਿਣ ਕਰਦੇ ਰਹੇ। ਇਸ ਤੋਂ ਬਾਅਦ ਰਬਾਬ ਵਜਾਉਣ ਵਿਚ ਉਹ ਪਰਪੱਕ ਹੋ ਗਏ ਅਤੇ ਰਬਾਬ ਵਾਦਨ ਦੇ ਖੇਤਰ ਵਿਚ ਹੁਣ ਉਸਦਾ ਕੋਈ ਸਾਨੀ ਨਹੀਂ ਸੀ। ਇਸ ਗੱਲ ਦੀ ਪੁਸ਼ਟੀ ਭਾਈ ਗੁਰਦਾਸ ਜੀ ਵੀ ਕਰਦੇ ਹਨ। ਜਿਵੇਂ ਕਿ:

ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ ॥੧੩॥੧੧॥

ਮਰਦਾਨਾ ਇਕ ਉੱਤਮ ਕਲਾਕਾਰ ਹੀ ਨਹੀਂ ਸੀ, ਇਕ ਸੱਚਾ ਮਿੱਤਰ ਵੀ ਸੀ। ਜੀਵਨ ਦੇ ਅੰਤਮ ਸਮੇਂ ਤਕ ਉਸਨੇ ਆਪਣੇ ਪੀਰ, ਮੁਰਸ਼ਿਦ, ਅਧਿਆਤਮਕ ਗੁਰੂ ਅਤੇ ਸਭ ਤੋਂ ਵਧ ਕੇ ਆਪਣੇ ਮਿੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਥ ਨਿਭਾਇਆ। ਆਪਣੇ ਸਫ਼ਰਾਂ ਦੇ ਦੌਰਾਨ ਜਿਥੇ ਜਿਥੇ ਵੀ ਗੁਰੂ ਜੀ ਗਏ, ਮਰਦਾਨੇ ਨੇ ਉਹਨਾਂ ਦਾ ਸਾਥ ਦਿੱਤਾ। ਮਰਦਾਨੇ ਦੇ ਰਬਾਬ ਦੀ ਮਧੁਰ ਝੁਨਕਾਰ ਦਵਾਰਾ ਸਥਾਪਿਤ ਸੰਗੀਤਮਈ ਵਾਤਾਵਰਣ ਵਿਚ ਹੀ ਗੁਰੂ ਜੀ ਦੇ ਮਧੁਰ ਕੰਠ ਤੋਂ ਗੁਰਬਾਣੀ ਦਾ ਅਵਤਰਣ ਹੁੰਦਾ ਸੀ। ਜਦ ਵੀ ਉਹਨਾਂ ਨੇ ਸ਼ਬਦ ਉਚਾਰਨ ਕਰਨਾ ਹੁੰਦਾ ਸੀ ਤਾਂ, ਉਹ ਕਹਿੰਦੇ—'ਮਰਦਾਨਿਆ, ਛੇੜ ਰਬਾਬ, ਬਾਣੀ ਆਈ ਹੈ।' ਗੁਰੂ ਜੀ ਜਿਹੀ ਮਹਾਨ ਅਤੇ ਅ-ਸਾਧਾਰਣ ਆਤਮਾ ਨੂੰ ਬਾਣੀ ਦਾ ਉਸ ਮਹਾ ਪ੍ਰਭੂ ਈਸ਼ਵਰ, ਅਕਾਲ ਪੁਰਖ ਦੁਆਰਾ ਅੰਤਰ-ਬੋਧ ਹੁੰਦਾ ਸੀ, ਇਸ ਲਈ ਉਹ 'ਬਾਣੀ ਆਈ ਹੈ' ਦਾ ਵਾਕ ਪ੍ਰਯੋਗ ਕਰਦੇ ਸਨ।

ਕੁਝ ਵਿਦਵਾਨਾਂ ਦਾ ਮਤ ਹੈ ਕਿ ਮਰਦਾਨਾ ਗੁਰੂ ਜੀ ਦੇ ਕੀਰਤਨ ਵਿਚ ਵੀ ਸਾਥ ਦਿੰਦਾ ਸੀ। ਸੰਭਵ ਹੈ ਕਿ ਉਸ ਨੂੰ ਗੁਰੂ ਜੀ ਨੇ ਆਪ ਗਾਇਨ ਕਲਾ ਦੀ ਸਿੱਖਿਆ ਦਿੱਤੀ ਹੋਵੇ। ਮਰਦਾਨੇ ਨੂੰ ਗੁਰੂ ਜੀ ਵੱਲੋਂ ਬਹੁਤ ਸਨੇਹ ਅਤੇ ਸਨਮਾਨ ਪ੍ਰਾਪਤ ਸੀ। ਇਕ (ਅਦਿਤੀਆਂ) ਅਦਭੁਤ ਅਤੇ ਅਨੋਖਾ ਸਨਮਾਨ ਉਸ ਨੂੰ ਇਹ ਵੀ ਪ੍ਰਾਪਤ ਹੋਇਆ ਕਿ ਗੁਰੂ ਜੀ ਨੇ ਉਸ ਦੇ ਪ੍ਰਤੀ ਆਪਣਾ ਸਨੇਹ ਪ੍ਰਗਟ ਕਰਨ ਦੇ ਲਈ ਦੋ ਸਲੋਕ ਉਚਾਰਨ ਕਰ ਕੇ ਉਸਨੂੰ ਸਮਰਪਣ ਕਰ ਦਿੱਤੇ। ਸਲੋਕਾਂ ਦੇ ਅੰਤ ਵਿਚ 'ਨਾਨਕ' ਸ਼ਬਦ ਦਾ ਪ੍ਰਯੋਗ ਕੀਤਾ, ਜਿਸ ਨੂੰ ਪ੍ਰਯੋਗ ਕਰਨ ਦਾ ਅਧਿਕਾਰ ਕੇਵਲ ਗੁਰੂ-ਜਨਾਂ ਨੂੰ ਹੀ ਪ੍ਰਾਪਤ ਸੀ। ਇਹ ਦੋ ਸਲੋਕ ਬਿਹਾਗੜੇ ਦੀ ਵਾਰ ਦੇ ਅੰਤਰਗਤ ਪਵਿੱਤਰ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹਨ। ਜਿਵੇਂ ਕਿ:

ਸਲੋਕੁ ਮਰਦਾਨਾ ੧ ॥
ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥

ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥
ਮਰਦਾਨਾ ੧ ॥
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥੩॥

*(ਵਾਰ ਬਿਹਾਗੜਾ, ਮਰਦਾਨਾ ਜੀ, ਪੰਨਾ 553)*

54 ਵਰ੍ਹਿਆਂ ਦੀ ਅਟੁੱਟ ਸੇਵਾ ਦੁਆਰਾ ਮਰਦਾਨਾ ਜੀ ਨੇ ਆਪਣੇ ਭਾਗ ਇਤਨੇ ਅੱਛੇ ਬਣਾ ਲਏ ਸਨ ਕਿ ਉਨ੍ਹਾਂ ਦਾ ਅੰਤਮ ਸੰਸਕਾਰ ਵੀ ਗੁਰੂ ਜੀ ਨੇ ਆਪਣੇ ਹੱਥਾਂ ਨਾਲ ਅਫ਼ਗਾਨਿਸਤਾਨ ਵਿਚ ਕੁਰਮ ਨਗਰ ਦੇ ਕੁਰਮ ਦਰਿਆ ਦੇ ਤੱਟ 'ਤੇ ਕੀਤਾ, ਜਿਥੇ ਉਨ੍ਹਾਂ ਦੀ ਮਿਰਤੂ ਹੋਈ ਸੀ।

# ਸਿਰੀਰਾਗੁ ਦਾ ਸਰਲ ਪ੍ਰੀਚੈ

ਸਿਰੀਰਾਗੁ ਛੇਆਂ ਰਾਗਾਂ ਵਿੱਚੋਂ ਇਕ ਮੁਖ ਰਾਗ ਹੈ, ਜਿਹੜਾ ਕਿ ਰਾਤ ਦੇ ਪਹਿਲੇ ਪਹਿਰ ਵਿਚ ਗਾਇਆ ਜਾਂਦਾ ਹੈ। ਇਸ ਦਾ ਥਾਟ ਕਾਫੀ ਹੈ। ਜਾਤੀ ਔੜਵ-ਸੰਪੂਰਨ ਹੈ। ਇਸ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਸੁਰ ਵਰਜਿਤ ਹਨ। ਇਸ ਵਿਚ ਗੰਧਾਰ ਕੋਮਲ, ਨਿਸ਼ਾਦ ਦੋਵੇਂ, ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਰਿਸ਼ਭ, ਸੰਵਾਦੀ ਸੁਰ ਪੰਚਮ ਹੈ। ਇਹ ਇਕ ਕਰੁਣਾ-ਰਸ ਅਤੇ ਸ਼ਾਂਤੀ-ਦਾਇਕ ਰਾਗ ਹੈ। ਇਹ ਇਕ ਪੁਰਾਤਨ ਰਾਗ ਹੈ, ਅਤੇ ਉਸ ਸਮੇਂ ਇਸ ਨੂੰ ਕਾਫੀ ਥਾਟ ਵਿਚ ਹੀ ਪ੍ਰਧਾਨਤਾ ਦਿੱਤੀ ਜਾਂਦੀ ਸੀ, ਪਰ ਅਜੋਕੇ ਗਾਇਕ ਇਸ ਨੂੰ ਪੂਰਵੀ ਥਾਟ ਵਿਚ ਗਾਉਣਾ ਪਸੰਦ ਕਰਦੇ ਹਨ ਅਤੇ ਅੱਜ ਕੱਲ ਜ਼ਿਆਦਾਤਰ ਪੂਰਵੀ ਥਾਟ ਦਾ ਸਿਰੀਰਾਗੁ ਹੀ ਪ੍ਰਚਲਿਤ ਹੈ।

ਸਾਡੇ ਖ਼ਿਆਲ ਮੂਜਬ ਬਜਾਇ ਪੂਰਵੀ ਥਾਟ ਤੋਂ ਇਸ ਦਾ ਵਿਸਥਾਰ ਕਾਫੀ ਥਾਟ ਰਾਹੀਂ ਹੀ ਕਰਨ੍ਹਾ ਚਾਹੀਦਾ ਹੈ, ਕਿਉਂਕਿ ਇਹ ਅਸਾਂ ਨੇ ਆਪ ਗਾ ਕੇ ਵੇਖਿਆ ਹੈ ਕਿ ਜਿਤਨਾ ਮਧੁਰ ਇਹ ਪੂਰਵੀ ਥਾਟ ਵਿਚ ਭਾਸਦਾ ਹੈ, ਉਸ ਤੋਂ ਵਧੀਕ ਇਹ ਕਾਫੀ ਥਾਟ ਵਿਚ ਆਪਣਾ ਸਰੂਪ ਪ੍ਰਗਟਾਉਂਦਾ ਹੈ।

ਇਸ ਲਈ ਅਸਾਂ ਨੇ ਇਥੇ ਇਕ ਸ਼ਬਦ ਕਾਫੀ ਥਾਟ ਵਿਚ ਦਿੱਤਾ ਹੈ ਜੋ ਕਿ ਰੂਪਕ ਤਾਲ ਵਿਚ ਹੈ। ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਸਰਵ ਸਿਰੀਰਾਗੁ ਦੀ ਬਾਣੀ ਵਿਚ ਆਰੰਭ ਦਾ ਸ਼ਬਦ ਉਚਾਰਨ ਕੀਤਾ ਸੀ—"ਮੋਤੀ ਤ ਮੰਦਰ ਊਸਰਹਿ"।

ਬਾਕੀ ਪੂਰਵੀ ਥਾਟ ਦਾ ਸਿਰੀਰਾਗੁ ਅਸੀਂ *ਸੁਰ ਸਿਮਰਨ ਸੰਗੀਤ* ਦੇ ਤੀਸਰੇ ਭਾਗ ਵਿਚ ਪੰਨਾ 145 ਤੋਂ 162 ਤਕ ਵਿਸਥਾਰ ਸਹਿਤ ਦੇ ਆਏ ਹਾਂ। ਪਾਠਕ-ਜਨ ਉਥੋਂ ਵੇਖ ਸਕਦੇ ਹਨ।

**ਆਰੋਹ**—ਸਾ ਰੇ ਮ ਪ ਨੀ ਸਾਂ।
**ਅਵਰੋਹ**—ਸਾਂ ਨ਼ੀ ਧ ਪ ਮ ਗ਼ੁ ਰੇ ਸਾ।
**ਪਕੜ**—ਮ ਪ ਨ਼ੀ ਧ ਪ, ਰੇ ਪ, ਮ ਗ਼ੁ ਰੇ ਰੇ ਸਾ।

# ਸ਼ਬਦ

## ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ (ਪੰਨਾ 14)

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ਰਹਾਉ॥
ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥
ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥
ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥

## ਸਿਰੀ ਰਾਗੁ

### ਤਾਲ ਰੂਪਕ

#### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|
| ਸਰਗਮ | ਪ੍ | ਰੇ | ਰੇ | ਰੇ | ਰੇ | ਰੇ | ਪ | ਰੇ | ਗੁ | ਰੇ | ਸ਼ਾ | ਸਾ | ਸਾ | ਸਾ |
| ਸ਼ਬਦ | ਮਤੁ | ਦੇ | ਖਿ | ਭੂ | ऽ | ਲਾ | ऽ | ਵੀ | ऽ | ਸ | ਰੈ | ऽ | ऽ | ऽ |
| | ਰੇ | ਰੇ | ਮ | ਰੇ | ਰੇ | ਰੇ | ਪ | ਪਸਾਂ | ਨੁੀਧ | ਪ | ਮਪ | ਧਪ | ਮਗੁ | ਰੇਸਾ |
| | ਤੇ | ऽ | ਰਾ | ਚਿ | ਤਿ | ਨ | ऽ | ਆऽ | ऽऽ | ਵੈ | ਨਾऽ | ऽऽ | ਉऽ | ऽऽ |
| ਤਾਲ ਚਿੰਨ੍ਹ | ° X | | | 2 | | 3 | | ° X | | | 2 | | 3 | |

## ਅੰਤਰਾ

| ਮਾਤਰੇ | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|
| ਸਰਗਮ | ਮ | ਪ | ਪ | ਨੀ | ਨੀ | ਨੀ | ਨੀ | ਸਾਂ | ਸਾਂ | ਸਾਂ | ਨੀਸਾਂ | ਰੇਂ | ਨੀ | ਸਾਂ |
| ਸ਼ਬਦ | ਮੋ | ਤੀ | ਤ | ਮੰ | ऽ | ਦ | ਰ | ਊ | ऽ | ਸ | ਰਹਿ | ऽ | ऽ | ऽ |
| | ਰੇਂ | ਰੇਂ | ਪੰ | ਰੇਂ | ਗੁਂ | ਰੇਂ | ਸਾਂ | ਨੀ | ਸਾ | ਰੇਂ | ਨੀ | ਧ | ਪ | ਪ |
| | ਰਤ | ਨੀ | ਤ | ਹੋ | ऽ | ਹਿ | ऽ | ਜ | ऽ | ऽ | ੜਾ | ऽ | ਉ | ऽ |
| | ਮ | ਪ | ਨੀ | ਸਾਂ | ਨੀ | ਸਾਂ | ਸਾਂ | ਸਾਂ | ਨੀ | ਧ | ਮਰੇ | ਮ | ਰੇ | ਪ |
| | ਕਸ | ਤੂ | ਰਿ | ਕੁੰ | ऽ | ਗੂ | ऽ | ਅ | ਗ | ਰਿ | ਚੰऽ | ऽ | ਦ | ਨਿ |
| | ਰੇਂ | ਰੇਂ | ਰੇਂ | ਰੇਂ | ਸਾਂ | ਨੀਧ | ਪ | ਪ | ਸਾਂ | ਸਾਂ | ਨੀਧ | ਪਮ | ਗੁਰੇ | ਸਾ |
| | ਲੀ | ऽ | ਪਿ | ਆ | ऽ | ਵੈऽ | ऽ | ਚਾ | ऽ | ऽ | ਉऽ | ऽऽ | ऽऽ | ऽ |
| ਤਾਲ ਚਿੰਨ੍ਹ | ੦ X | | | 2 | | 3 | | ੦ X | | | 2 | | 3 | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਮਾਝ, ਸਰਲ ਪਰੀਚੈ

ਇਹ ਖਮਾਜ ਥਾਟ ਦਾ ਇਕ ਅ-ਪ੍ਰਚਲਿਤ ਰਾਗ ਹੈ। ਇਸ ਵਿਚ ਦੋਵੇਂ ਨਿਸ਼ਾਦ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਗੰਧਾਰ, ਸੰਵਾਦੀ ਸੁਰ ਨਿਸ਼ਾਦ ਹੈ। ਇਸ ਦੀ ਜਾਤੀ ਵਕਰ-ਸੰਪੂਰਨ ਹੈ। ਇਹ ਰਾਗ ਰਾਗੇਸ਼੍ਰੀ ਅੰਗ ਨਾਲ ਗਾਇਆ ਜਾਂਦਾ ਹੈ। ਇਸ ਲਈ ਇਸ ਵਿਚ ਰਾਗੇਸ਼੍ਰੀ ਦੀ ਛਾਇਆ ਬਹੁਤ ਆਉਂਦੀ ਹੈ।

ਇਸ ਦਾ ਆਰੋਹ ਅਵਰੋਹ ਕ੍ਰਮਵਾਰ ਸਿੱਧਾ ਨਹੀਂ ਕੀਤਾ ਜਾਂਦਾ, ਸਗੋਂ ਇਸ ਨੂੰ ਵਕਰ ਰੂਪ ਨਾਲ ਪ੍ਰਯੋਗ ਕੀਤਾ ਜਾਂਦਾ ਹੈ। ਇਹ ਇਕ ਅ-ਪ੍ਰਚਲਿਤ ਰਾਗ ਹੋਣ ਕਰਕੇ ਇਸ ਦਾ ਆਮ ਵਰਣਨ ਨਹੀਂ ਮਿਲਦਾ। ਪੁਰਾਤਨ ਗ੍ਰੰਥਾਂ ਵਿਚ ਮਾਝ ਜਾਂ ਮਾਂਝੀ ਇਹ ਦੋ ਨਾਮ ਪਾਏ ਜਾਂਦੇ ਹਨ, ਪਰ ਇਹਨਾਂ ਦਾ ਪੂਰਾ ਵਰਣਨ ਨਹੀਂ ਮਿਲਦਾ। ਇਸ ਰਾਗ ਨੂੰ ਗੁਰੂ ਸਾਹਿਬ ਨੇ ਹੀ ਪ੍ਰਚਲਿਤ ਕੀਤਾ ਹੈ। ਗਾਉਣ ਦਾ ਸਮਾਂ ਰਾਤ ਦਾ ਦੂਸਰਾ ਪਹਿਰ ਹੈ।

**ਆਰੋਹ**—ਸਾ, ਗ ਮ ਪ, ਗ ਮ ਰੇ, ਮ ਪ, ਧ ਨ਼ੀ, ਧ ਨੀ ਸਾ।
**ਅਵਰੋਹ**—ਸਾਂ ਨ਼ੀ ਧ ਮ, ਪ ਗ ਮ ਰੇ, ਸਾ ਨ਼ੀ ਸਾ, ਧ਼ ਨ਼ੀ ਰੇ, ਗ ਮ ਰੇ ਸਾ।
**ਪਕੜ**—ਸਾ ਰੇ ਨ਼ੀ ਸਾ, ਧ਼ ਨ਼ੀ ਰੇ, ਗ ਮ ਰੇ ਸਾ।

## ਆਲਾਪ

1. ਸਾ, ਰੇ ਸਾ, ਪ਼ ਨ਼ੀ ਸਾ ਰੇ, ਗ ਰੇ ਗ ਸਾ, ਸਾ ਰੇ ਮ ਪ ਰੇ, ਪ ਮ ਰੇ ਗ, ਸਾ ਰੇ ਨ਼ੀ ਸਾ, ਧ਼ ਨ਼ੀ ਰੇ, ਗ ਮ ਪ, ਮ ਗ ਮ ਰੇ-ਸਾ।
2. ਸਾ ਗ ਮ, ਧ ਪ ਗ ਮ, ਨ਼ੀ ਧ ਮ ਗ, ਰੇ ਗ ਮ ਪ, ਗ ਮ ਰੇ ਗ, ਸਾ ਰੇ ਨ਼ੀ ਸਾ।
3. ਸਾ ਗ ਰੇ ਮ, ਪ ਮ ਗ ਮ, ਰੇ ਗ ਮ ਪ, ਧ ਨ਼ੀ ਧ ਪ, ਸਾਂ ਨ਼ੀ ਧ ਮ, ਗ ਮ ਧ ਪ, ਗ ਮ ਰੇ ਸਾ।
4. ਸਾ, ਮ ਰੇ, ਮ ਪ, ਧ ਨ਼ੀ ਧ ਪ, ਗ ਮ ਪ ਧ ਨ਼ੀ, ਪ ਨ਼ੀ ਧ ਨੀ ਸਾਂ, ਨ਼ੀ ਧ ਪ, ਧ ਨੀ ਸਾਂ, ਧ ਨੀ ਸਾਂ ਰੇਂ, ਗਂ ਮਂ ਰੇਂ ਸਾਂ, ਨੀ ਸਾਂ, ਰੇਂ ਸਾਂ, ਰੇਂ ਸਾਂ ਨ਼ੀ ਧ ਪ, ਸਾਂ ਨ਼ੀ ਧ ਮ, ਗ ਮ ਪ ਧ, ਪ ਮ ਗ ਮ, ਰੇ ਸਾ।

# ਸ਼ਬਦ

## ਮਾਝ ਮਹਲਾ 4 (ਪੰਨਾ 95)

ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥
ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥
ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ, ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥
ਆਵਹੁ ਸੰਤ ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥
ਹਰਿ ਕੇ ਸੰਤ ਮਿਲਹੁ ਮਨੁ ਦੇਵਾ, ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥
ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥
ਭਾਗਹੀਨ ਸਤਿਗੁਰੁ ਨਹੀ ਪਾਇਆ, ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥
ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਮਲੁ ਹਉਮੈ ਬਿਖਿਆ ਸਭ ਨਿਵਾਰੀ ॥
ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥

# ਰਾਗ ਮਾਝ

## ਆੜਾ-ਚੌਤਾਲ

### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਸਰਗਮ | ਪ | ਗ | ਮ | ਰੇ | ਸਾ | ਸਾ | ਨ਼ੀਸਾ | ਰੇਸਾ | ਪ਼ਨ਼ੀ | ਸਾਰੇ | ਗ | ਮ | ਰੇ | ਸਾ |
| ਸ਼ਬਦ | ਹ | ਰਿ | ਗੁ | ਰ | ਗਿਆ | ਨੁ | ਹऽ | ਰਿऽ | ਰऽ | ਸੁऽ | ਹ | ਰਿ | ਪਾ | ਇਆ |
| | ਧ | ਮ | ਪ | ਗ | ਮ | ਪ | ਗਮ | ਰੇਗ | ਮਪ | ਗਮ | ਰੇਗ | ਰੇਸਾ | ਧ਼ | ਨ਼ੀ |
| | ਮ | ਨੁ | ਹ | ਰਿ | ਰੰ | ਗਿ | ਰਾऽ | ਤਾऽ | ਹऽ | ਰਿਂऽ | ਰऽ | ਸੁऽ | ਪੀਆ | ਇਆ |
| | ਰੇ | ਸਾ | ਰੇ | ਨ਼ੀ | ਸਾ | ਸਾ | ਧ਼ | ਨ਼ੀ | ਸਾ | ਰੇ | ਗ | ਗ | ਗ | ਮ |
| | ਹ | ਰਿ | ਹ | ਰਿ | ਨਾ | ਮੁ | ਮੁ | ਖਿ | ਹਰਿ | ਹਰਿ | ਬੋ | ਲੀ | ਮ | ਨੁ |
| | ਗ | ਮ | ਧ | ਮ | ਨ਼ੀ | ਧ | ਮ | ਮ | ਗ | ਮ | ਰੇਗ | ਮਪ | ਗਮ | ਰੇਸਾ |
| | ਹ | ਰਿ | ਰ | ਸਿ | ਟੁ | ਲਿ | ਟੁ | ਲਿ | ਪ | ਉ | ਦਾऽ | ਜੀऽ | ऽऽ | ਉऽ |
| ਤਾਲ ਚਿੰਨ੍ਹ | X | | 2 | | 0 | | 3 | | 0 | | 4 | | 0 | |

## ਅੰਤਰਾ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਸਰਗਮ | ਗ | ਮ | ਨੀ | ਪ | ਨੀ | ਸਾਂ | ਸਾਂ | ਸਾਂ | ਸਾਂ | ਸਾਂ | ਰੇਂ | ਸਾਂ | ਨੀ | ਸਾਂ |
| ਸ਼ਬਦ | ਆ | ਵ | ਹੁ | ਸੰ | ऽ | ਤ | ਮੈ | ऽ | ਗ | ਲਿ | ਮੇ | ਲਾ | ਈਐ | ऽ |
| | ਪਨੀ | ਧਪ | ਧਪ | ਮ | ਧ | ਨੀ | ਸਾਂ | ਨੀ | ਸਾਂ | ਰੇਂ | ਗਂ | ਮਂ | ਰੇਂ | ਸਾਂ |
| | ਮੇऽ | ਰੇऽ | ਪ੍ਰੀऽ | ਤ | ਮ | ਕੀ | ਮੈ | ਕ | ਥਾ | ਸੁ | ਣਾ | ऽ | ਈਐ | ऽ |
| | ਮ | ਪ | ਨੀ | ਧ | ਨੀ | ਸਾਂ | ਰੇਂ | ਸਾਂ | ਨੀ | ਸਾਂ | ਨੀ | ਧ | ਪ | ਧ |
| | ਹ | ਰਿ | ਕੇ | ऽ | ਸੰ | ਤ | ਮਿ | ਲਹੁ | ਮ | ਨੁ | ਦੇ | ऽ | ਵਾ | ऽ |
| | ਗ | ਮ | ਪ | ਗ | ਮ | ਨੀ | ਧ | ਪ | ਧ | ਮ | ਪ | ਗ | ਗਮ | ਰੇਸਾ |
| | ਜੋ | ऽ | ਗੁ | ਰ | ਬਾ | ਣੀ | ਮੁ | ਖਿ | ਚ | ਉ | ਦਾ | ऽ | ਜੀऽ | ਉऽ |
| ਤਾਲ ਚਿੰਨ੍ਹ | X | | 2 | | 0 | | 3 | | 0 | | 4 | | 0 | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਝ ਮਹਲਾ ੫ (ਪੰਨਾ 105)

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥
ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥
ਖਾਇ ਖਾਇ ਕਰੇ ਬਦਫੈਲੀ, ਜਾਣੁ ਵਿਸੂ ਕੀ ਵਾੜੀ ਜੀਉ ॥੨॥
ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥
ਦੁਲਭ ਦੇਹ ਖੋਈ ਅਗਿਆਨੀ, ਜੜ ਅਪੁਣੀ ਆਪਿ ਉਪਾੜੀ ਜੀਉ ॥੩॥
ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥
ਕਰਿ ਕਿਰਪਾ ਨਾਨਕੁ ਗੁਣ ਗਾਵੈ, ਰਾਖਹੁ ਸਰਮ ਅਸਾੜੀ ਜੀਉ ॥੪॥

## ਰਾਗ ਮਾਝ

### ਤਿੰਨ ਤਾਲ

ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਪ | ਗਮ | ਰੇ | ਸਾ | ਧ਼ | ਨ਼ੀ | ਸਾ | ਸਾ | ਰੇਗ | ਮਗ | ਮ | ਮ | ਗ | ਮ | ਰੇ | ਸਾ |
| ਸ਼ਬਦ | ਜਿ | ऽऽ | ਥੈ | ऽ | ਨਾ | ऽ | ਮੁ | ऽ | ਜਪੀ | ਐऽ | ਪ੍ਰ | ਭ | ਪਿਆ | ऽ | ਰੇ | ऽ |
| | ਗ | ਮ | ਪ | ਗ | ਨ਼ੀ | ਧ | ਨੀ | ਸਾਂ | ਨ਼ੀ | ਪ | ਮ | ਪ | ਧਪ | ਗਮ | ਰੇਗ | ਰੇਸਾ |
| | ਸੇ | ऽ | ऽ | ਅਸ | ਥ | ਲ | ਸੋ | ऽ | ਇ | ਨ | ਚ | ਉ | ਬਾऽ | ऽऽ | ਰੇऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਪ | ਧ | ਨੀ | ਸਾਂ | ਸਾਂ | ਸਾਂ | ਨੀ | ਨੀ | ਸਾਂ | ਰੇਂ | ਨੀ | ਸਾਂ | ਨ਼ੀ | ਧ |
| | ਜਿ | ऽ | ਥੈ | ऽ | ਨਾ | ऽ | ਮੁ | ਨ | ਜਪੀ | ਐ | ਮੇ | ਰੇ | ਗੋ | ਇ | ਦਾ | ऽ |
| | ਨੀ | ਸਾਂ | ਗਂ | ਮਂ | ਰੇਂ | ਸਾਂ | ਨੀ | ਸਾਂ | ਨ਼ੀ | ਧ | ਮ | ਮ | ਧਪ | ਗਮ | ਰੇਸਾ | ਨ਼ੀਸਾ |
| | ਸੇ | ऽ | ਈ | ऽ | ਨ | ਗ | ਰ | ਉ | ਜਾ | ऽ | ੜੀ | ऽ | ਜੀऽ | ऽऽ | ਉऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਤਾਨਾਂ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| 1 | ਨ਼ੀਸਾ | ਸਾਸਾ | ਰੇਗ | ਮਗ | ਰੇਰੇ | ਰੇਪ | ਮਰੇ | ਸਾ | ਸਾਗ | ਮਪ | ਗਮ | ਰੇਮ | ਪਗ | ਮਰੇ | ਸਾਨ਼ੀ | ਸਾ |
| 2 | ਸਾਰੇ | ਰੇਗ | ਗਮ | ਰੇਰੇ | ਪਮ | ਗਮ | ਮਮ | ਰੇਰੇ | ਨ੍ਹੀਧ | ਮਗ | ਮਮ | ਗਮ | ਪਧ | ਨ੍ਹੀਧ | ਧਮ | ਰੇਸਾ |
| 3 | ਸਾਰੇ | ਰੇਸਾ | ਨ਼ੀਸਾ | ਸਾਸਾ | ਗਮ | ਪਧ | ਨੀਸਾਂ | ਸਾਂਸਾਂ | ਨ੍ਹੀਧ | ਨੀਸਾਂ | ਨ੍ਹੀਧ | ਮਪ | ਰੇਗ | ਮਪ | ਗਮ | ਰੇਸਾ |
| 4 | .ਸਾਰੇ | ਸਾਸਾ | ਮਗ | ਮਮ | ਪਮ | ਪਪ | ਧਪ | ਧਧ | ਨ੍ਹੀਧ | ਨ੍ਹੀਪ | ਸਾਂਨ੍ਹੀ | ਨ੍ਹੀਧ | ਨੀਸਾਂ | ਨੀਸਾਂ | ਰੇਂਸਾਂ | ਨੀਸਾਂ |
| | ਧਨ੍ਹੀ | ਸਾਂਨ੍ਹੀ | ਪਧ | ਨ੍ਹੀਧ | ਮਪ | ਧਪ | ਗਮ | ਪਮ | ਧਪ | ਮਪ | ਪਮ | ਗਮ | ਰੇਗਾ | ਮਗ | ਗਰੇ | ਸਾਸਾ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

# ਸ਼ਬਦ

## ਆਸਾ ਮ: ੫ ਸਲੋਕੁ (ਪੰਨਾ 455)

**ਬਨੁ ਥਨੁ ਫਿਰਤੀ ਖੋਜਤੀ, ਹਾਰੀ ਬਹੁ ਅਵਗਾਹਿ ॥**
**ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥੧॥**

## ਰਾਗ ਮਾਝ

### ਤਿੰਨ ਤਾਲ .

### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਮ | ਰੇ | ਸਾ | ਨ਼ੀ | ਸਾ | ਪ਼ | ਨ਼ੀ | ਸਾ | ਰੇ | ਰੇ | ਗ਼ | ਮ | ਰੇਰੇ | ਮਪ | ਗਮ | ਰੇਸਾ |
| ਸ਼ਬਦ | ਬ | ਨੁ | ਥ | ਨੁ | ਫਿ | ਰ | ਤੀ | ऽ | ਖੋ | ऽ | ऽ | ਜ | ਤੀऽ | ऽऽ | ऽऽ | ऽऽ |
| | ਨ਼ੀ | ਨ਼ੀ | ਸਾ | ਸਾ | ਨ਼ੀ | ਸਾ | ਨ਼ੀ | ਧ਼ | ਨ਼ੀ | ਧ | ਮ | ਪ | ਗ | ਮ | ਰੇ | ਸਾ |
| | ਹਾ | ऽ | ਰੀ | ऽ | ਬ | ਹੁ | ਅ | ਵ | ਗਾ | ऽ | ऽ | ऽ | ਹਿ | ऽ | ऽ | ऽ |
| ਤਾਲ ਚਿੰਨ੍ਹ | 0 | | | | 3 | | | | x | | | | 2 . | | | |

### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਧ | ਨੀ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਰੇਂ | ਸਾਂ | ਰੇਂ | ਨੀ | ਸਾਂ | ਸਾਂ |
| | ਨਾ | ऽ | ਨ | ਕ | ਭੇ | ऽ | ਟੇ | ऽ | ਸਾ | ऽ | ਧ | ऽ | ਜ | ऽ | ਬ | ऽ |
| | ਧ | ਨੀ | ਸਾਂ | ਰੇਂ | ਗਂ | ਮਂ | ਰੇਂ | ਸਾਂ | ਨੀਸਾਂ | ਰੇਸਾਂ | ਨੀਸਾਂ | ਨੁੀਧ | ਪਗ | ਮਪ | ਗਮ | ਰੇਸਾ |
| | ਹ | ਰਿ | ਪਾ | ऽ | ਇਆ | ऽ | ਮ | ਨ | ਮਾऽ | ऽऽ | ऽऽ | ऽऽ | ਹਿऽ | ऽऽ | ऽऽ | ऽऽ |
| ਤਾਲ ਚਿੰਨ੍ਹ | 0 | | | | 3 | | | | x | | | | 2 | | | |

# ਸ਼ਬਦ

## ਸਰਬ ਲੋਹ ਗ੍ਰੰਥ 'ਚੋਂ

ਨਮਸਕਾਰ ਬੰਦਨ ਲਖ ਬਾਰੀ ਪ੍ਰਭੁ ਮੂਰਤਿ ਬਲਿਹਾਰੀ ਜੀਉ ॥
ਸਰਬ ਨਿਧਾਨ ਪੂਰਨ ਜਗਤਾਰਨ ਸੁਖ ਸਾਗਰ ਨਿਰੰਕਾਰੀ ਜੀਉ ॥
ਜਉਨ ਜੋਤਿ ਜਗ ਮਗੈ ਦਰਸ ਹਰਿ ਕ੍ਰਿਤਾਰਥ ਦਰਸਾਰ ਜੀਉ ॥
ਜੈ ਜਗ ਰਾਨੀ ਆਦਿ ਭਵਾਨੀ ਸਭ ਸੈ ਪ੍ਰਾਨ ਅਧਾਰ ਜੀਉ ॥

## ਰਾਗ ਮਾਝ

### ਤਿੰਨ ਤਾਲ

#### ਸਥਾਈ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
| ਸਰਗਮ | ਪ | ਮ | ਗ | ਮ | ਰੇ | — | ਸਾ | — | ਧ | ਨ਼ੀ | ਰੇ | ਰੇ | ਸਾਰੇ | ਗਮ | ਰੇ | ਸਾ |
| ਸ਼ਬਦ | ਜੈ | ऽ | ਜ | ਗ | ਰਾ | ऽ | ਨੀ | ऽ | ਆ | ऽ | ਦਿ | ਭ | ਵਾऽ | ऽऽ | ਨੀ | ऽ |
| | ਗ | ਮ | ਧ | ਧ | ਨ਼ੀਧ | ਪਧ | ਨੀ | ਸਾ | ਸਾਂਨ਼ੀ | ਧਪ | ਧਮ | ਗਮ | ਰੇਗ | ਮਪ | ਗਮ | ਰੇਸਾ |
| | ਸ | ਭ | ਸੈ | ऽ | ਪ੍ਰਾऽ | ऽऽ | ਨ | ਅ | ਧਾऽ | ऽऽ | ऽऽ | ਰऽ | ਜੀऽ | ऽऽ | ਉऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਪ | ਧ | ਨੀ | ਨੀ | ਸਾਂ | ਸਾਂ | ਧ | ਨੀ | ਸਾਂ | ਰੇਂ | ਸਾਂ | ਨੀ | ਰੇਂ | ਸਾਂ |
| | ਨ | ਮ | ਸ | ਕਾ | ऽ | ਰ | ਬੰ | ऽ | ਦਨ | ऽ | ਲ | ਖ | ਬਾ | ऽ | ਰੀ | ऽ |
| | ਨੀਸਾਂ | ਰੇਂਸਾਂ | ਨ਼ੀ | ਧ | ਮ | ਗ | ਪ | ਮ | ਪਧ | ਨ਼ੀਧ | ਪਮ | ਗਪ | ਮਗ | ਮਗ | ਮਰੇ | ਸਾ |
| | ਪ੍ਰऽ | ਭੁऽ | ਮੂ | ऽ | ਰ | ਤਿ | ਬ | ਲਿ | ਹਾऽ | ऽऽ | ऽऽ | ਰੀऽ | ਜੀऽ | ऽऽ | ਉऽ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਝ ਮਹਲਾ ੫ (ਪੰਨਾ 96-97)

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥੮॥

## ਰਾਗ ਸੋਰਠੀ ਮਾਝ

### ਤਾਲ ਕਹਿਰਵਾ

**ਸਥਾਈ**

| ਮਾਤਰੇ | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|---|
| ਸਰਗਮ | ਨੀ | ਪ਼ | ਨ਼ੀ | ਨ਼ੀ | ਸਾ | ਸਾ | ਰੇਗ | ਸਾ | ਮਰੇ | ਮ | ਪ | ਮਪ | ਧਨੀ | ਧ | ਪ | — |
| ਸ਼ਬਦ | ਮੇ | ਰਾ | ਮ | ਨੁ | ਲੋ | ਚੈ | ਗੁऽ | ਰ | ਦऽ | ਰ | ਸ | ਨऽ | ਤਾऽ | ऽ | ਈ | ऽ |
| | ਸਾਂ | ਸਾਂ | ਸਾਂ | ਸਾਂਰੇਂ | ਨੀ | ਨੀ | ਧ | ਪ | ਰੇ | ਮ | ਪਧ | ਪ | ਮਗ | ਰੇਸਾ | ਗ | ਰੇ |
| | ਬਿ | ਲ | ਪ | ਕऽ | ਰੇ | ऽ | ਚਾ | ऽ | ਤ੍ਰਿ | ਕ | ਕੀऽ | ਨਿ | ਆऽ | ऽऽ | ਈ | ऽ |
| ਤਾਲ ਚਿੰਨ੍ਹ | x | | | | x | | | | x | | | | x | | | |

**ਅੰਤਰਾ**

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਧ | ਧ | ਨੀ | ਨੀ | ਸਾਂ | ਸਾਂ | ਨੀ | ਨੀ | ਸਾਂ | ਰੇਂ | ਸਾਂਨੀ | ਰੇਂਸਾਂ | ਨੀ | ਧ |
| | ਤ੍ਰਿ | ऽ | ਖਾ | ਨ | ਉ | ਤ | ਰੈ | ऽ | ਸਾਂ | ऽ | ਤਿ | ਨ | ਆऽ | ऽऽ | ਵੈ | ऽ |
| | ਸਾਂ | ਸਾਂ | ਸਾਂ | ਸਾਂਰੇਂ | ਨੀ | ਨੀ | ਧ | ਪ | ਰੇ | ਮ | ਪਧ | ਪ | ਮ | ਗ | ਰੇਸਾ | ਗਰੇ |
| | ਬਿਨੁ | ਦਰ | ਸ | ਨऽ | ਸੰ | ऽ | ਤ | ਪਿ | ਆ | ऽ | ਰੇऽ | ऽ | ਜੀ | ऽ | ਉऽ | ऽऽ |
| ਤਾਲ ਚਿੰਨ੍ਹ | x | | | | x | | | | x | | | | x | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਮਾਝੀ, ਸਰਲ ਪ੍ਰੀਚੈ

ਇਹ ਆਸਾਵਰੀ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਧੈਵਤ, ਦੋਵੇਂ ਨਿਸ਼ਾਦ ਅਤੇ ਗੰਧਾਰ ਸੁਰ ਕੋਮਲ ਲੱਗਦਾ ਹੈ। ਇਸ ਦੇ ਆਰੋਹ ਵਿਚ ਮੱਧਮ ਸੁਰ ਵਰਜਿਤ ਹੈ। ਜਾਤੀ ਛਾੜਵ-ਸੰਪੂਰਨ ਹੈ। ਇਸ ਦਾ ਵਾਦੀ ਸੁਰ ਧੈਵਤ, ਸੰਵਾਦੀ ਸੁਰ ਗੰਧਾਰ ਹੈ। ਗਾਉਣ ਦਾ ਸਮਾਂ ਦਿਨ ਦਾ ਦੂਸਰਾ ਪਹਿਰ ਹੈ।

**ਆਰੋਹ**—ਸਾ ਰੇ ਗੁ, ਪ ਧੁ, ਧ ਨ਼ੀ ਨੀ ਸਾਂ।

**ਅਵਰੋਹ**—ਸਾਂ ਨੀ ਨ਼ੀ ਧ ਧੁ, ਪ ਮ ਗੁ ਰੇ ਸਾ।

**ਪਕੜ**—ਸਾ ਰੇ ਗੁ ਪ, ਧੁ, ਨ਼ੀ ਧ ਨ਼ੀ ਧੁ ਪ, ਗੁ ਪ ਮ ਗੁ ਰੇ ਸਾ, ਗੁ।

## ਸ਼ਬਦ

### ਮਾਝ ਮਹਲਾ ੫ (ਪੰਨਾ 100)

ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥
ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥
ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ ॥
ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥੨॥
ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥
ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥੩॥
ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥੪॥

## ਰਾਗ ਮਾਝੀ

### ਤਾਲ ਕਹਿਰਵਾ

#### ਸਥਾਈ

| ਮਾਤਰੇ | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|---|
| ਸਰਗਮ | — | ਪ | ਧ | ਪ | ਪ | ਪ | ਪ | ਪ | — | ਰੇ | ਗੁ | ਮ | ਮ | ਰੇ | ਗੁ | ਸਾ |
| ਸ਼ਬਦ | ऽ | ਵਿਸ | ਰੁ | ਨਾ | ਹੀ | ऽ | ऽ | ऽ | ऽ | ਏ | ਵ | ਡ | ਦਾ | ऽ | ਤੇ | ऽ |
| | — | ਪ | ਪ | ਪ | ਪ | ਧ | ਸਾਂ | ਸਾਂ | — | ਨੀ | ਧ | ਨੀ | ਧੁ | ਪ | ਗੁ | ਪ |
| | ऽ | ਕਰਿ | ਕਿ | ਰ | ਪਾ | ऽ | ਭ | ਗ | ऽ | ਤਨ | ਸੰ | ਗਿ | ਰਾ | ऽ | ਤੇ | ऽ |
| ਤਾਲ ਚਿੰਨ੍ਹ | x | | | | x | | | | x | | | | x | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | — | ਪ | ਨੀ | ਨੀ | ਸਾਂ | ਸਾਂ | ਸਾਂ | ਸਾਂ | ऽ | ਨੀਸਾਂਰੇਂਗੁਂ | ਰੇਂ | ਗੁਂ | ਸਾਂ | ਰੇਂ | ਨੀ | ਸਾਂ |
| | ऽ | ਦਿ | ਨ | ਸੁ | ਰੈ | ਣਿ | ਜਿ | ਉ | ऽ | ਤੁऽਧੁऽ | ਧਿ | ऽ | ਆ | ऽ | ਈ | ऽ |
| | — | ਰੇਂ | ਰੇਂ | ਮਂ | ਗੁਂ | ਰੇਂ | ਸਾਂ | ਰੇਂ | — | ਪ | ਨੀ | ਰੇਂ | ਸਾਂ | ਨੀ | ਸਾਂ | ਸਾਂ |
| | ऽ | ਏ | ऽ | ਹੁ | ਦਾ | ऽ | ਨੁ | ਮੋ | ਹਿ | ਕ | ਰ | ਣਾ | ਜੀ | ऽ | ਉਂ | ऽ |
| ਤਾਲ ਚਿੰਨ੍ਹ | x | | | | x | | | | x | | | | x | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਝ ਮਹਲਾ ੪ (ਪੰਨਾ 98)

ਕਹਿਆ ਕਰਣਾ ਦਿਤਾ ਲੈਣਾ॥ ਗਰੀਬਾ ਅਨਾਥਾ ਤੇਰਾ ਮਾਣਾ॥
ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ॥੧॥
ਭਾਣੈ ਉਝੜ ਭਾਣੈ ਰਾਹਾ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥
ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ॥੨॥
ਨਾ ਕੋ ਮੂਰਖੁ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ॥
ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ॥੩॥
ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ॥
ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ॥੪॥

## ਰਾਗ ਮਾਝੀ

### ਤਾਲ ਕਹਿਰਵਾ

#### ਸਥਾਈ

| ਮਾਤਰੇ | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|---|
| ਸਰਗਮ | — | ਸਾ | ਨ਼ੀ | ਸਾ | ਰੇ | ਗੁ | ਰੇ | ਗੁ | — | ਰੇ | ਗੁ | ਮ | ਮ | ਸਾ | ਸਾ | ਸਾ |
| ਸ਼ਬਦ | ऽ | ਕ | ਹਿ | ਆ | ਕ | ਰ | ਣਾ | ऽ | ऽ | ਦਿ | ऽ | ਤਾ | ਲੈ | ऽ | ਣਾ | ऽ |
| | — | ਪ | ਪ | ਨੁ਼ੀ | ਧੁ | ਪ | ਮ | ਮ | — | ਸਾ | ਰੇ | ਗੁ | ਮ | ਮ | ਮ | ਸਾ |
| | ऽ | ਗ | ਰੀ | ਬਾ | ਅਨਾ | ऽ | ਥਾ | ऽ | ऽ | ਤੇ | ऽ | ਰਾ | ਮਾ | ऽ | ਣਾ | ऽ |
| | — | ਮਾਸਾ | ਪ | ਪ | ਸਾਂ | ਨੀ | ਸਾਂ | ਸਾਂ | — | ਪ | ਨੁ਼ੀ | ਨੁ਼ੀ | ਧ | ਨੁ਼ੀ | ਧ | ਨੁ਼ੀ |
| | ऽ | ਸਭ | ਕਿ | ਛੁ | ਤੂੰ | ऽ | ਹੈ | ऽ | ऽ | ਤੂੰ | ਹੈ | ਮੇਰੇ | ਪਿਆ | ऽ | ਰੇ | ऽ |
| | — | ਗੁ | ਧੁ | ਧੁ | ਪ | ਧੁ | ਪ | ਧੁ | — | ਸਾਂ | ਨੁ਼ੀ | ਧੁ | ਪ | ਮ | ਗੁ | ਪ |
| | ऽ | ਤੇ | ऽ | ਰੀ | ਕੁਦ | ਰਤਿ | ਕਉ | ਬਲਿ | ऽ | ਜਾ | ऽ | ਈ | ਜੀ | ऽ | ਉ | ऽ |
| ਤਾਲ ਚਿੰਨ੍ਹ | X | | | | Ẋ | | | | X | | | | X | | | |

## ਅੰਤਰਾ

| ਮਾਤਰੇ | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|---|
| ਸਰਗਮ | — | ਪ | ਧੁ | ਮ | ਪ | ਪ | ਗੁ | ਸਾ | — | ਪ | ਧੁ | ਮ | ਪ | ਪ | ਗੁ | ਮਾ |
| ਸ਼ਬਦ | ऽ | ਭਾ | ऽ | ਣੈ | ਉ | ऽ | ਝ | ੜ | ऽ | ਭਾ | ऽ | ਣੈ | ਰਾ | ऽ | ਹਾ | ऽ |
| | — | ਪ | ਧੁ | ਮ | ਪ | ਧੁ | ਨੀ | ਸਾਂ | — | ਗੁਰੇਂ | ਸਾਂ | ਨੀ | ਸਾਂ | ਸਾਂ | ਸਾਂ | ਸਾਂ |
| | ऽ | ਭਾ | ऽ | ਣੈ | ਹ | ਰਿ | ਗੁ | ਣ | ऽ | ਗੁਰ | ਮੁ | ਖਿ | ਗਾ | ਵਾ | ਹਾ | ऽ |
| | — | ਰੇਂ | ਰੇਂ | ਰੇਂ | ਰੇਂ | ਰੇਂ | ਰੇਂ | ਰੇਂ | — | ਗੁਂ | ਰੇਂ | ਗੁਂ | ਸਾਂ | ਰੇਂਨੀ | ਸਾਂ | ਸਾਂ |
| | ऽ | ਭਾ | ऽ | ਣੈ | ਭ | ਰ | ਮਿ | ਭ | ऽ | ਵੈ | ऽ | ਬਹੁ | ਜੂ | ऽऽ | ਨੀ | ऽ |
| | — | ਨੁ਼ੀ | ਧ | ਨੁ਼ੀ | ਧੁ | ਨੁ਼ੀ | ਧੁ | ਪ | ਸਾਂ | ਨੁ਼ੀ | ਧ | ਪ | ਮ | ਗੁ | ਪ | ਪ |
| | ਸਭ | ਕਿ | ਛੁ | ਤਿ | ਸੈ | ऽ | ऽ | ਰ | ਜਾ | ऽ | ਈ | ऽ | ਜੀ | ऽ | ਉ | ऽ |
| ਤਾਲ ਚਿੰਨ੍ਹ | x | | | | x | | | | x | | | | x | | | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਮਾਝ ਖਮਾਜ਼ੀ, ਸਰਲ ਪ੍ਰੀਚੈ

ਇਹ ਖਮਾਜ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਨਿਸ਼ਾਦ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਵਰਜਿਤ ਹਨ। ਜਾਤੀ ਔੜਵ-ਸੰਪੂਰਨ ਹੈ। ਇਸ ਦਾ ਵਾਦੀ ਸੁਰ ਮੱਧਮ, ਸੰਵਾਦੀ ਸੁਰ ਸ਼ੜਜ ਹੈ। ਗਾਉਣ ਦਾ ਸਮਾਂ ਅੱਧੀ ਰਾਤ ਦਾ ਹੈ।

**ਆਰੋਹ**—ਸਾ ਗ ਮ ਧ ਨੀ ਸਾਂ।

**ਅਵਰੋਹ**—ਸਾਂ ਨ਼ੀ ਧ ਪ, ਮ ਗ ਰੇ ਸਾ।

**ਪਕੜ**—ਗ ਮ ਧ ਨ਼ੀ ਸਾਂ, ਸਾਂ ਨ਼ੀ ਧ ਪ, ਧ ਮ, ਸਾ ਗ ਮ।

## ਆਲਾਪ

1. ਸਾ, ਨ਼ੀ ਸਾ ਰੇ, ਸਾ, ਸਾ ਨ਼ੀ ਧ਼ ਪ਼, ਪ਼ ਨ਼ੀ-ਸਾ ਨ਼ੀ, ਸਾ ਗ ਮ ਰੇ, ਪ ਮ, ਗ ਮ, ਗ ਰੇ ਗ, ਮ ਰੇ ਸਾ।
2. ਨ਼ੀ ਸਾ ਰੇ ਸਾ ਨ਼ੀ ਸਾ, ਨ਼ੀ ਸਾ ਗ ਮ ਪ, ਨ਼ੀ ਧ ਪ ਧ, ਮ ਗ, ਪ ਮ ਗ ਰੇ ਗ ਮ ਪ, ਪ ਗ ਮ ਰੇ ਸਾ, ਨ਼ੀ ਧ਼ ਸਾ।
3. ਸਾ ਗ, ਮ ਪ, ਧ ਮ ਪ ਨ਼ੀ, ਪ ਨੀ ਸਾਂ, ਪ ਨੀ ਸਾਂ ਰੇਂ ਨੀ ਸਾਂ, ਸਾਂ ਨ਼ੀ ਧ ਪ, ਮ ਪ ਧ ਨ਼ੀ, ਪ ਧ ਮ ਪ ਗ ਮ ਰੇ ਗ, ਸਾ, ਗ ਮ ਪ, ਨ਼ੀ ਧ ਪ, ਮ ਮ ਗ, ਨ਼ੀ ਸਾ ਗ ਮ, ਪ ਮ ਗ ਰੇ, ਗ ਮ, ਰੇ ਗ ਸਾ ਨ਼ੀ ਸਾ, ਪ਼ ਨ਼ੀ ਸਾ ਰੇ, ਗ ਮ ਰੇ, ਨ਼ੀ ਸਾ ਰੇ ਸਾ।

# ਸ਼ਬਦ

## ਮਾਝ ਮਹਲਾ ੪ (ਪੰਨਾ 103)

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥੨॥
ਜੀਅ ਜੰਤ ਸਭਿ ਤੁਧੁ ਉਪਾਏ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥
ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ॥੩॥
ਨਾਮੁ ਧਿਆਇ ਮਹਾ ਸੁਖੁ ਪਾਇਆ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥
ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ॥੪॥

## ਰਾਗ ਮਾਝ ਖਮਾਜੀ

### ਤਾਲ ਦ੍ਾਈਆ

### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|
| ਸਰਗਮ | ਸਾ | ਗ | ਮ | ਧ | ਧ | ਧ | ਧ | ਧ | ਧ | ਨ਼ੀ | ਪ | ਧ | ਮ | ਗ |
| ਸ਼ਬਦ | ਤੂੰ | ਮੇ | ਰਾ | ਪਿ | ਤਾ | ऽ | ਤੂੰ | ਹੈ | ਮੇ | ਰਾ | ਮਾ | ऽ | ਤਾ | ऽ |
| | ਮ | ਰੇ | ਗ | ਮ | ਪ | ਪ | ਪ | ਧ | ਪ | ਧ | ਗੰ | ਮ | ਮ | ਮ |
| | ਤੂੰ | ਮੇ | ਰਾ | ਬੰ | ऽ | ਧ | ਪੁ | ਤੂੰ | ਮੇ | ਰਾ | ਭ੍ਰਾ | ऽ | ਤਾ | ऽ |
| | ਗ | ਗ | ਗ | ਗ | ਮ | ਗ | ਮ | ਰੇ | ਗ | ਰੇ | ਸਾ | ਸਾ | ਨ਼ੀ | ਧ਼ |
| | ਤੂੰ | ਮੇ | ਰਾ | ਰਾ | ऽ | ਖਾ | ऽ | ਸ | ਭ | ਨੀ | ਥਾ | ऽ | ਈ | ऽ |
| | ਧ਼ | ਧ | ਧ | ਧ | ਧ | ਧ | ਧ | ਸਾਂਨ਼ੀ | ਧਪ | ਮਗ | ਗਮ | ਰੇਗ | ਸਾਰੇ | ਨ਼ੀਸਾ |
| | ਤਾ | ऽ | ਭਉ | ਕੇ | ऽ | ਹਾ | ऽ | ਕਾऽ | ऽऽ | ੜਾऽ | ਜੀऽ | ऽऽ | ਉऽ | ऽऽ |
| ਤਾਲ ਚਿੰਨ੍ਹ | ° X | | | 2 | | 3 | | ° X | | | 2 | | 3 | |

## ਅੰਤਰਾ

| ਮਾਤਰੇ | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|
| ਸਰਗਮ | ਪ | ਪ | ਪ | ਪ | ਪ | ਪ. | ਪ | ਪਧ | ਗ | ਮ | ਪ | ਧ | ਧ | ਧ |
| ਸ਼ਬਦ | ਤੁ | ਮ | ਗੀ | ਕ੍ਰਿ | ਪਾ | ਤੇ | ऽ | ਤੁऽ | ਧੁ | ਪ | ਛਾ | ऽ | ਣਾ | ऽ |
| | ਨੀ | ਧ | ਨੀ | ਪ | ਧ | ਮ | ਪ | ਗ | ਮ | ਪ | ਨੀ | ਨੀ | ਸਾਂ | ਸਾਂ |
| . | ਤੂੰ | ਮੇ | ਗੀ | ਓ | ऽ | ਟ | ਤੂੰ | ਹੈ | ਮੇ | ਗਾ | ਮਾ | ऽ | ਣਾ . | ऽ |
| | ਗ | ਰੇ | ਮ | ਗ | ਗ | ਰੇ | ਰੇ | ਗਰੇ | ਸਾਨੀ | ਪਨੀ | ਸਾਰੇ | ਗ | ਸਾ | ਸਾ |
| | ਤੁਝ | ਬਿ | ਨੁ | ਦੂ | ऽ | ਜਾ | ऽ | ਅਵ | ਰੁऽ | ਨऽ | ਕੋऽ | ऽ | ਈ | ऽ |
| | ਨੀ | ਨੀ | ਨੀ | ਨੀਸਾਂ | ਰੇਂਸਾਂ | ਨੀਧ | ਪ | ਸਾਂਨੀ | ਧਪ | ਮਗ | ਗਮ | ਰੇਗ | ਸਾਰੇ | ਨੀਸਾ |
| | ਸਭੁ | ਤੇ | ਰਾ | ਖੇऽ | ऽऽ | ਲੁऽ | ਅ | ਖਾऽऽ | ऽऽ | ਝਾऽ | ਜੀऽ | ऽऽ | ਉऽ | ऽऽ |
| ਤਾਲ ਚਿੰਨ੍ਹ | o X | | | 2 | | 3 | | o X | | | 2 | | 3 | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਵਾਰ ਮਾਝ ਕੀ, ਸਲੋਕੁ ਮਹਲਾ ੧ (ਪੰਨਾ 141-42)

ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥
ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥

## ਰਾਗ ਮਾਝ ਖਮਾਜੀ

### ਤਿੰਨ ਤਾਲ

#### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | — | ਗ | ਮ | ਸਾਂ | ਨ਼ੀ | ਧ | ਪ | ਧ | ਗ | ਗ | ਮ | ਪ | ਗ | ਮ | ਰੇ | ਸਾ |
| ਸ਼ਬਦ | ऽ | ਨ | ਦੀ | ਆ | ਹੋ | ऽ | ਵ | ਹਿ | ਧੇ | ऽ | ਣ | ਵਾ | ऽ | ऽ | ऽ | ऽ |
| | — | ਨ਼ੀ | ਸਾ | ਰੇ | ਨ਼ੀ | ਸਾ | ਨ਼ੀ | ਧ਼ | ਸਾਨ਼ੀ | ਧਪ | ਗਮ | ਪਨ਼ੀ | ਪਧ | ਮਪ | ਗਮ | ਰੇਸਾ |
| | ऽ | ਸੁੰ | ਮ | ਹੋ | ਵ | ਹਿ | ਦੁ | ਧੁ | ਘੀऽ | ऽऽ | ऽऽ | ऽऽ | ऽऽ | ऽऽ | ਉऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | — | ਗ | ਗ | ਮ | ਪ | ਪ | ਨੀ | ਨ਼ੀ | ਸਾਂ | ਸਾਂ | ਸਾਂ | ਸਾਂ | ਗਂ | ਰੇਂ | ਸਾਂ | ਸ਼ਾਂ |
| | ऽ | ਸ | ਗ | ਲੀ | ਧ | ਰ | ਤੀ | ऽ | ਸ | ਕ | ऽ | ਰ | ਹੋ | ऽ | ਵੈ | ऽ |
| | — | ਪ | ਨੀ | ਸਾਂ | ਗਂ | ਰੇਂ | ਸਾਂ | ਸਾਂ | ਸਾਂਨੀ | ਧਪ | ਗਮ | ਪਨੀ | ਪਧ | ਮਪ | ਗਮ | ਰੇਸਾ |
| | ऽ | ਖੁ | ਸੀ | ਕ | ਰੇ | ऽ | ਨਿ | ਤ | ਜੀऽ | ऽऽ | ऽऽ | ऽऽ | ऽऽ | ऽऽ | ਉ਼ऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

#### ਤਾਨਾਂ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1 | ਸਾਸਾ | ਰੇਸਾ | ਨ਼ੀਸਾ | ਸਾਸਾ | ਗਮ | ਪਗ | ਮਗ | ਮਮ | ਪਧ | ਮਪ | ਮਗ਼ | ਰੇਗ | ਸਾਨ਼ੀ | ਧਪ | ਮਗ | ਰੇਸਾ |
| 2 | ਸਾਪ | ਪਪ | ਧਪ | ਮਪ | ਗਮ | ਧਪ | ਗਮ | ਮਮ | ਗਮ | ਪਧ | ਨੀਸਾਂ | ਨੀਸਾਂ | ਪਨੀ | ਸਾਂਰੇਂ | ਨੀਸਾਂ | ਸਾਂਸਾਂ |
| | ਨ਼ੀਸਾਂ | ਰੇਂਗਂ | ਨੀਸਾਂ | ਸਾਂਸਾਂ | ਰੇਂਸਾਂ | ਸਾਂਨ਼ੀ | ਨ਼ੀਧ | ਧਪ | ਸਾਂਨੀ | ਨ਼ੀਧ | ਧਪ | ਪਮ | ਨ਼ੀਧ | ਧਪ | ਪਮ | ਮਗ |
| | ਧਪ | ਪਮ | ਮਗ | ਗਰੇ | ਗਰੇ | ਮਗ | ਪਮ | .ਧਪ | ਗਮ | ਰੇਗ | ਸਾਰੇ | ਨ਼ੀਸਾ | ਸਾਨ਼ੀ | ਧਪ | ਮਗ | ਰੇਸਾ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

# ਰਾਗ ਯਮਨੀ ਮਾਝ, ਸਰਲ ਪ੍ਰੀਚੈ

ਇਹ ਕਲਿਆਣ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਮੱਧਮ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਗੰਧਾਰ, ਸੰਵਾਦੀ ਸੁਰ ਨਿਸ਼ਾਦ ਹੈ। ਜਾਤੀ ਵਕਰ ਸੰਪੂਰਨ ਹੈ। ਗਾਉਣ ਦਾ ਸਮਾਂ ਮੱਧ ਰਾਤ ਦਾ ਹੈ।

**ਆਰੋਹ**—ਨ਼ੀ ਰੇ ਸਾ, ਮ ਗ, ਪ ਮ਼ੰ ਧ ਪ, ਨੀ ਰੇਂ ਸਾਂ।
**ਅਵਰੋਹ**—ਸਾਂ ਨੀ ਧ ਨੀ ਪ ਮ਼ੰ ਰੇ ਮ ਗ ਰੇ ਸਾ।
**ਪਕੜ**—ਮ ਗ, ਪ ਮ਼ੰ ਧ ਪ, ਪ ਰੇ, ਮ ਗ ਰੇ, ਨ਼ੀ ਰੇ ਸਾ।

### ਆਲਾਪ

1. ਸਾ, ਸਾ ਨ਼ੀ ਧ਼ ਨ਼ੀ ਰੇ ਸਾ, ਗ ਰੇ ਮ ਗ, ਪ ਮ ਗ ਰੇ ਗ, ਮ ਰੇ ਨ਼ੀ ਰੇ ਸਾ।
2. ਪ਼ ਨ਼ੀ ਰੇ, ਮ ਗ ਰੇ ਗ, ਮ ਗ ਮ ਰੇ, ਨ਼ੀ ਰੇ ਸਾ, ਧ਼ ਨ਼ੀ ਰੇ ਸਾ।
3. ਸਾ ਨ਼ੀ ਰੇ, ਮ ਗ ਪ ਮ਼ੰ ਧ ਮ, ਮ਼ੰਪ ਧ ਪ, ਸਾਂ ਨ਼ੀ ਧ ਪ ਮ਼ੰ ਧ ਪ, ਪ, ਰੇ ਮ ਗ, ਪ ਮ਼ੰ ਧ ਪ, ਮ ਗ ਰੇ ਗ, ਪ ਮ਼ੰ ਰੇ, ਮ ਗ ਰੇ ਸਾ ਨ਼ੀ ਰੇ—ਸਾ, ਸਾ ਨ਼ੀ ਧ਼ ਨ਼ੀ ਧ਼ ਪ਼, ਨ਼ੀ ਰੇ, ਮ ਗ ਰੇ ਸਾ।
4. ਪ ਮ਼ੰ ਧ ਪ, ਮ਼ੰ ਧ ਪ, ਗ ਮ਼ੰ ਧ ਨੀ, ਰੇਂ ਨੀ ਸਾਂ, ਨੀ ਰੇਂ, ਸਾਂ, ਮ ਗ ਮ ਰੇ ਨੀ ਰੇਂ ਸਾਂ, ਸਾਂ ਨ਼ੀ ਧ ਨੀ ਧ ਪ, ਪ ਰੇ ਮ ਗ, ਪ ਮ਼ੰ ਪ, ਰੇ ਮ ਗ ਰੇ, ਸਾ ਨ਼ੀ ਰੇ ਸਾ।

# ਸ਼ਬਦ

## ਮਾਝ ਮਹਲਾ ੫ (ਪੰਨਾ 99-100)

ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥
ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖਦਾਤੇ ॥
ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥
ਦਰਸਨਿ ਤੇਰੈ ਭਵਨ ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥
ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥
ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥

## ਰਾਗ ਯਮਨੀ ਮਾਝ

### ਝਪਤਾਲ

#### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਸਰਗਮ | ਪਮੇ | ਧਮੇ | ਪ | ਪ | ਪ | ਪਮੇ | ਪਰੇ | ਮ | ਗ | ਗ |
| ਸ਼ਬਦ | ਸਗ | ਲS | ਸੰ | ਤਨ | ਪਹਿ | ਵਸਤੁ | ਇਕ | ਮਾਂ | S | ਗਉ |
| | ਸਾਨ਼ੀ | ਧ਼ | ਨ਼ੀ | ਰੇ | ਰੇ | ਗਰੇ | ਮਗ | ਰੇਗ | ਸਾ | ਸਾ |
| | ਕਰ | ਉ | ਬਿ | ਨੰ | ਤੀ | ਮਾS | ਨੁਤਿ | ਆS | S | ਗਉ |
| | ਨ਼ੀਧ਼ | ਸਾ | ਨ਼ੀ | ਨ਼ੀ | ਨ਼ੀ | ਨ਼ੀਧ਼ | ਨ਼ੀ | ਧ਼ | ਪ਼ | ਪ਼ |
| | ਵਾS | ਰਿ | ਵਾ | S | ਰਿ | ਜਾਈ | ਲਖ | ਵ | ਰੀ | ਆ |
| | ਪ਼ਨ਼ੀ | ਰੇ | ਗ | ਗ | ਗ | ਪ | ਰੇ | ਮਗ | ਰੇਗ | ਸਾ |
| | ਦੇS | ਹੁ | ਸੰ | ਤਨ | ਕੀ | ਧੂ | ਰਾ | ਜੀS | SS | ਉ |
| ਤਾਲ ਚਿੰਨ੍ਹ | X | | 2 | | | 0 | | 3 | | |

#### ਅੰਤਰਾ

| | | | | | | | | | | |
|---|---|---|---|---|---|---|---|---|---|---|
| | ਪਮੇ | ਪਮੇ | ਧ | ਪ | ਪ | ਮ | ਪ | ਗਮ | ਗ | ਗ |
| | ਤੁਮ | ਦਾS | S | ਤੇ | ਤੁਮ | ਪੁਰ | ਖਬਿ | ਧਾS | S | ਤੇ |
| | ਮ | ਧ | ਨੀ | ਨੀ | ਨੀ | ਪਨੀ | ਰੇਂ | ਸਾਂ | ਸਾਂ | ਸਾਂ |
| | ਤੁ | ਮ | ਸਮ | ਰ | ਥ | ਸS | ਦਾ | ਸੁਖ | ਦਾ | ਤੇ |
| | ਧ | ਨੀ | ਰੇਂ | ਗਂ | ਗਂ | ਗਂਰੇਂ | ਮਂ | ਗਂ | ਰੇਂ | ਸਾਂ |
| | ਸਭ | ਕੋ | ਤੁਮ | ਹੀ | ਤੇ | ਵS | ਰ | ਸਾ | S | ਵੈ |
| | ਪਮੇ | ਧਪ | ਨੀਧ | ਰੇਂ | ਧਪ | ਪਮੇ | ਧਪ | ਪਰੇ | ਮਗ | ਰੇਸਾ |
| | ਅਉ | ਸਰੁ | ਕਰਹੁ | ਹਮਾ | ਰਾS | ਪੂS | ਰਾS | ਜੀS | SS | ਉS |
| ਤਾਲ ਚਿੰਨ੍ਹ | X | | 2 | | | 0 | | 3 | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਝ ਮਹਲਾ ੫ (ਪੰਨਾ 104)

ਸੁਣਿ ਸੁਣਿ ਜੀਵਾ ਸੋਇ ਤੁਮਾਰੀ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ॥
ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੁੋਪਾਲਾ ਜੀਉ॥੧॥
ਗੁਣ ਗਾਵਤ ਮਨੁ ਹਰਿਆ ਹੋਵੈ॥ ਕਥਾ ਸੁਣਤ ਮਲੁ ਸਗਲੀ ਖੋਵੈ॥
ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ॥੨॥
ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ॥
ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ॥੩॥
ਸਤਿ ਸਤਿ ਸਤਿ ਪ੍ਰਭੁ ਸੋਈ॥ ਸਦਾ ਸਦਾ ਸਦ ਆਪੇ ਹੋਈ॥
ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ॥੪॥

## ਰਾਗ ਯਮਨੀ ਮਾਝ

### ਤਿੰਨ ਤਾਲ

### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਨੀ | ਨੀ | ਧ | ਧ | ਪ | ਮ॑ | ਪ | ਪ | ਪ | ਮ॑ | ਰੇ | ਮ | ਗ | ਰੇ | ਸਾ | ਸਾ |
| ਸ਼ਬਦ | ਸੁ | ਣਿ | ਸੁ | ਣਿ | ਜੀ | ऽ | ਵਾ | ऽ | ਸੋ | ऽ | ਇ | ਤੁ | ਮਾ | ऽ | ਰੀ | ऽ |
| | ਸਾ | ਨ਼ੀ | ਧ਼ | ਨ਼ੀ | ਰੇ | ਰੇ | ਗ | ਗ | ਗ | ਰੇ | ਮ | ਗ | ਮ | ਗ | ਰੇ | ਸਾ |
| | ਤੂੰ | ऽ | ਪ੍ਰੀ | ऽ | ਤ | ਮੁ | ਠਾ | ऽ | ਕੁ | ਰੁ | ਅ | ਤਿ | ਭਾ | ऽ | ਰੀ | ऽ |
| | ਪ਼ | ਪ਼ | ਨ਼ੀ | ਧ਼ | ਨ਼ੀ | ਰੇ | ਸਾ | ਸਾ | ਪ | ਮ॑ | ਰੇ | ਮ | ਗ | ਰੇ | ਮ | ਗ |
| | ਤੁ | ਮ | ਰੇ | ऽ | ਕ | ਰ | ਤ | ਬ | ਤੁ | ਮ | ਹੀ | ऽ | ਜਾ | ऽ | ਣਹੁ | ऽ |
| | ਗ | ਗ | ਪ | ਨੀ | ਧ | ਧ | ਪ | ਪ | ਪਮ॑ | ਰੇਮ | ਪ | ਮ॑ | ਰੇ | ਮ | ਗਰੇ | ਸਾ |
| | ਤੁ | ਮ | ਰੀ | ऽ | ਓ | ऽ | ਟ | ਗੁੋ | ਪਾऽ | ऽऽ | ਲਾ | ऽ | ਜੀ | ऽ | ਉऽ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

## ਅੰਤਰਾ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਪ | ਪ | ਪ | ਪ | ਮ॑ | ਗ | ਮ॑ | ਧ | ਨੀ | ਧ | ਨੀ | ਰੇਂ | ਸਾਂ | ਸਾਂ | ਸਾਂ | ਸਾਂ |
| ਸ਼ਬਦ | ਗੁ | ਣ | ਗਾ | ઽ | ਵ | ਤ | ਮ | ਨੁ | ਹ | ਰਿ | ਆ | ઽ | ਹੋ | ઽ | ਵੈ | ઽ |
| | ਗਂ | ਗਂ | ਗਂ | ਰੇਂ | ਗਂ | ਮਂ | ਗਂ | ਰੇਂ | ਸਾਂ | ਨੀ | ਧ | ਨੀ | ਧ | ਸਾਂ | ਸਾਂ | ਸਾਂ |
| | ਕ | ਥਾ | ઽ | ਸੁ | ਣ | ਤ | ਮ | ਲੁ | ਸ | ਗ | ਲੀ | ઽ | ਖੋ | ઽ | ਵੈ | ઽ |
| | ਸਾ | ਸਾ | ਨ਼ੀ | ਧ਼ | ਨ਼ੀ | ਰੇ | ਸਾ | ਸਾ | ਪ | ਮ॑ | ਰੇ | ਮ | ਗ | ਰੇ | ਮ | ਗ |
| | ਭੇ | ઽ | ਟ | ਤ | ਸੰ | ઽ | ਗਿ | ਸਾ | ઽ | ਧ | ਸੰ | ઽ | ਤ | ਨ | ਕੈ | ઽ |
| | ਗ | ਗ | ਪ | ਨੀ | ਧ | ਧ | ਪ | ਪ | ਪਮ॑ | ਰੇਮ | ਪ | ਮ॑ | ਰੇ | ਮ | ਗਰੇ | ਸਾ· |
| | ਸ | ਦਾ | ઽ | ਜ | ਪਉ | ઽ | ઽ | ਦਇ | ਆઽ | ઽઽ | ਲਾ | ઽ | ਜੀ | ઽ | ਉઽ | ઽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਤਾਨਾਂ

| | | | | |
|---|---|---|---|---|
| 1 | ਸਾਨ਼ੀ ਰੇਸਾ ਗਰੇ ਮਗ | ਮਰੇ ਮਰੇ ਸਾਰੇ ਨ਼ੀਸਾ | ਪ਼ਨ਼ੀ ਨ਼ਨ਼ੀ ਰੇਸਾ ਨ਼ੀਸਾ | ਪਮ॑ ਪਪ ਪਰੇ ਰੇਮ |
| | ਮਗ ਰੇਸਾ ਨ਼ੀਰੇ ਸਾ | ਪ਼ਨ਼ੀ ਨ਼ੀਨ਼ੀ ਰੇਸਾ ਨ਼ੀਸਾ | ਪਮ॑ ਪਪ ਪਰੇ ਰੇਮ | ਮਗ ਰੇਸਾ ਨ਼ੀਰੇ ਸਾ |
| 2 | ਸਾਰੇ ਰੇਸਾ ਰੇਗ ਗਰੇ | ਗਮ ਮਗ ਪਮ॑ ਧਪ | ਮਪ ਮਪ ਨੀਨੀ ਨੀਨੀ | ਸਾਂਨੀ ਧਪ ਸਾਂਨੀ ਰੇਸਾ |
| | ਨ਼ੀਧ਼ ਧਪ ਮਮ ਮਮ | ਪਮ॑ ਧਪ ਪਧ ਧਪ | ਮ॑ਪ ਪਪ ਰੇਮ ਮਗ | ਮਰੇ ਰੇਸਾ ਨ਼ੀਰੇ ਸਾ |
| ਤਾਲ ਚਿੰਨ੍ਹ | 0 | 3 | X | 2 |

# ਰਾਗ ਗਉੜੀ, ਸਰਲ ਪ੍ਰੀਚੈ

ਗਉੜੀ ਰਾਗ ਹਿੰਦੁਸਤਾਨੀ ਰਾਗਾਂ ਵਿੱਚੋਂ ਇਕ ਅ-ਪ੍ਰਚਲਿਤ ਰਾਗ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਪ੍ਰਧਾਨਤਾ ਦਿੱਤੀ ਹੈ ਅਤੇ ਗਉੜੀ ਰਾਗ ਨੂੰ ਬਹੁਤ ਸਰੂਪਾਂ ਵਿਚ ਗਾਇਨ ਕੀਤਾ ਹੈ। ਜਿਵੇਂ ਕਿ ਗਉੜੀ ਮਾਝ, ਗਉੜੀ ਬੈਰਾਗਣ, ਗਉੜੀ ਪੂਰਬੀ, ਆਦਿਕ। ਇਨ੍ਹਾਂ ਸਾਰੀਆਂ ਗਉੜੀਆਂ ਦੇ ਸਰੂਪਾਂ ਦਾ ਅਸੀਂ ਵਿਸਥਾਰ ਪੂਰਵਕ ਵਿਵਰਣ *ਸੁਰ ਸਿਮਰਨ ਸੰਗੀਤ* ਦੇ ਚੌਥੇ ਭਾਗ ਪੰਨਾ 163 ਤੋਂ 231 ਤਕ ਦੇ ਆਏ ਹਾਂ। ਪਾਠਕ-ਜਨ ਉਥੋਂ ਵੇਖ ਸਕਦੇ ਹਨ। ਇਥੇ ਅਸੀਂ ਰਾਗਾਂ ਨੂੰ ਕ੍ਰਮਵਾਰ ਦੇਣ ਕਰਕੇ ਸ਼ੁੱਧ ਗਉੜੀ ਦਾ ਸਿਰਫ਼ ਆਰੋਹ-ਅਵਰੋਹ, ਪਕੜ, ਵਾਦੀ-ਸੰਵਾਦੀ ਆਦਿਕ ਹੀ ਦੇ ਰਹੇ ਹਾਂ ਅਤੇ ਇਕ ਸ਼ਬਦ ਤਿੰਨ ਤਾਲ ਦਾ ਸੰਖੇਪ ਜਾਣਕਾਰੀ ਲਈ ਪ੍ਰਕਾਸ਼ ਕਰ ਰਹੇ ਹਾਂ। ਸੋ ਇਸ ਦਾ ਵਿਸਥਾਰ ਪੂਰਵਕ ਗਾਉਣ ਦਾ ਢੰਗ ਚੌਥੇ ਭਾਗ ਵਿਚ ਵੇਖ ਸਕਦੇ ਹੋ। ਇਹ ਭੈਰਉ ਥਾਟ ਦਾ ਰਾਗ ਹੈ। ਇਸ ਦਾ ਵਾਦੀ ਸੁਰ ਮੱਧਮ ਅਤੇ ਸੰਵਾਦੀ ਸੁਰ ਸ਼ੜਜ ਹੈ। ਜਾਤੀ ਵਕਰ ਸੰਪੂਰਨ ਹੈ। ਇਸ ਵਿਚ ਰਿਸ਼ਭ ਧੈਵਤ ਕੋਮਲ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਗਾਉਣ ਦਾ ਸਮਾਂ ਸੰਧਿਆ-ਕਾਲ ਦਾ ਹੈ।

**ਆਰੋਹ**—ਸਾ, ਰੇ ਗ ਰੇ, ਗ ਗ, ਮ ਪ ਮ, ਪ ਧੁ ਨੀ ਸਾਂ।
**ਅਵਰੋਹ**—ਸਾਂ ਨੀ ਧੁ ਮ ਪ, ਧੁ, ਮ ਪ ਮ, ਰੇ ਗ ਰੇ ਗ, ਨ਼ੀ, ਸਾ ਨ਼ੀ—ਸਾ।
**ਪਕੜ**—ਮ ਧੁ, ਪ ਧੁ, ਮ ਪ ਗ ਮ ਰੇ, ਗ ਰੇ ਸਾ, ਰੇ ਨ਼ੀ, ਸਾ ਨ਼ੀ।

# ਸ਼ਬਦ

## ਗਉੜੀ ਮਹਲਾ ੫ (ਪੰਨਾ 201)

ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ਰਹਾਉ॥
ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥੧॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥
ਨਿਰਭਉ ਹੋਇ ਭਜਹੁ ਭਗਵਾਨ ॥ ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥

## ਰਾਗ ਸ਼ੁੱਧ ਗਉੜੀ

### ਤਿੰਨ ਤਾਲ

**ਸਥਾਈ**

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਮਗ | ਰੇਗ | ਮਪ | ਮਗ | ਰੇ | ਸਾ | ਰੇ | ਨੀ | ਸਾ | ਸਾ | ਸਾ | ਸਾ | ਮਗ | ਰੇਗ | ਮ | ਮ |
| ਸ਼ਬਦ | ਥਿऽ | ਰੁऽ | ਘऽ | ਰਿऽ | ਬੈ | ऽ | ਸਹੁ | ऽ | ਹ | ਰਿ | ਜ | ਨ | ਪਿਆ | ऽऽ | ਰੇ | ऽ |
| | ਸਾ | ਰੇ | ਗ | ਮ | ਪ | ਧ | ਪ | ਪ | ਪਧ | ਨੀਸਾਂ | ਨੀ | ਧ | ਪ | — | ਧ | ਮ |
| | ਸ | ਤਿ | ਗੁ | ਰਿ | ਤੁ | ਮ | ਰੇ | ऽ | ਕਾऽ | ऽऽ | ਜ | ਸ | ਵਾ | ऽ | ਰੇ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

**ਅੰਤਰਾ**

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਮ | — | ਪ | ਧ | ਨੀ | ਨੀ | ਸਾਂ | ਸਾਂ | ਰੇਂ | ਰੇਂ | ਸਾਂ | ਰੇਂ | ਨੀ | ਨੀ | ਸਾਂ | ਸਾਂ |
| | ਦੁ | ऽ | ਸਟ | ਦੂ | ऽ | ਤ | ਪ | ਰ | ਮੇ | ऽ | ਸ | ਰਿ | ਮਾ | ऽ | ਰੇ | ऽ |
| | ਗਂ | ਗਂ | ਰੇਂ | ਸਾਂ | ਨੀ | ਨੀ | ਸਾਂ | ਸਾਂ | ਸਾਂਨੀ | ਧਪ | ਮਗ | ਮਮ | ਮਗ | ਪਮ | ਧਪ | ਮਗਰੇਸਾ |
| | ਜ | ਨ | ਕੀ | ऽ | ਪੈ | ऽ | ਜ | ਰ | ਖੀऽ | ऽऽ | ਕऽ | ਰऽ | ਤਾऽ | ऽऽ | ਰੇऽ | ऽऽऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਆਸਾਵਰੀ, ਸਰਲ ਪ੍ਰੀਚੈ

ਇਹ ਆਸਾਵਰੀ ਥਾਟ ਦਾ ਮੁਖ ਰਾਗ ਹੈ। ਇਸ ਵਿਚ ਗੰਧਾਰ, ਧੈਵਤ, ਨਿਸ਼ਾਦ ਸੁਰ ਕੋਮਲ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਸੁਰ ਗੰਧਾਰ ਹੈ। ਇਸ ਦੇ ਆਰੋਹ ਵਿਚ ਗੰਧਾਰ ਅਤੇ ਨਿਸ਼ਾਦ ਸੁਰ ਵਰਜਿਤ ਹਨ। ਜਾਤੀ ਔੜਵ-ਸੰਪੂਰਨ ਹੈ। ਇਸ ਰਾਗ ਦੀ ਵਿਸ਼ੇਸ਼ਤਾ ਗੰਧਾਰ, ਪੰਚਮ, ਧੈਵਤ ਆਦਿਕ ਸੁਰਾਂ 'ਤੇ ਅਧਾਰਿਤ ਹੈ। ਇਹ ਰਾਗ ਅਵਰੋਹ ਵਿਚ ਸਪੱਸ਼ਟ ਹੁੰਦਾ ਹੈ। ਗ੍ਰਹਿ ਸੁਰ ਮੱਧਮ, ਨਿਆਸ ਸੁਰ ਪੰਚਮ ਹੈ। ਇਹ ਉਤਰਾਂਗ ਰਾਗ ਪ੍ਰਧਾਨ ਹੈ। "ਗ-ਪ" ਦੀ ਸੰਗਤ ਰਾਗ ਵਾਚਕ ਹੈ। ਇਹ ਇਕ ਜਨਕ ਆਸ਼ਰਿਆ ਰਾਗ ਹੈ। ਆਲਾਪ ਲੈਂਦੇ ਸਮੇਂ "ਸਾ ਰੇ ਮ ਪ, ਨੁ਼ੀ ਧੁ਼," ਇਸ ਪ੍ਰਕਾਰ ਧੈਵਤ 'ਤੇ ਰੁਕ ਜਾਂਦੇ ਹਨ, ਪਰ ਤਾਨਾਂ ਵਿਚ ਧੈਵਤ ਵਰਜਿਤ ਕਰਕੇ "ਸਾ ਰੇ ਮ ਪ, ਨੁ਼ੀ ਨੁ਼ੀ ਧੁ਼ ਪ," ਇਸ ਪ੍ਰਕਾਰ ਤਾਨ ਲਈ ਜਾਂਦੀ ਹੈ। ਕਾਨੜੇ ਰਾਗ ਤੋਂ ਬਚਾਉਣ ਲਈ ਇਸ ਵਿਚ "ਮ ਪ ਧੁ਼ ਮ, ਪ, ਮ ਗੁ਼ ਰੇ ਸਾ," ਇਸ ਸੁਰ ਸਮੂਹ ਦਾ ਵਾਰ ਵਾਰ ਪ੍ਰਯੋਗ ਕੀਤਾ ਜਾਂਦਾ ਹੈ। ਗਾਉਣ ਦਾ ਸਮਾਂ ਦਿਨ ਦਾ ਦੂਸਰਾ ਪਹਿਰ ਹੈ।

**ਆਰੋਹ**—ਸਾ ਰੇ ਮ ਪ, ਨੁ਼ੀ ਧੁ਼, ਨੁ਼ੀ ਧੁ਼, ਸਾਂ।
**ਅਵਰੋਹ**—ਸਾਂ ਨੁ਼ੀ ਧੁ਼ ਪ, ਮ ਪ ਧੁ਼, ਮ ਗੁ਼ ਮ ਗੁ਼ ਰੇ ਸਾ।
**ਪਕੜ**—ਮ ਪ ਧੁ਼, ਮ ਪ ਮ ਗੁ਼, ਰੇ ਸਾ। ਜਾਂ; ਰੇ ਮ ਪ, ਨੁ਼ੀ ਧੁ਼ ਪ।

### ਆਲਾਪ

1. ਸਾ, ਰੇ—ਸਾ, ਸਾ ਰੇ ਮ ਗੁ਼ ਰੇ ਸਾ, ਰੇ ਮ ਪ ਧੁ਼, ਮ ਪ, ਗੁ਼ — — ਰੇ ਸਾ।
2. ਰੇ ਮ ਪ ਧੁ਼, ਮ ਪ, ਸਾਂ ਨੁ਼ੀ ਸਾਂ ਧੁ਼ ਪ, ਮ ਪ ਨੁ਼ੀ ਧੁ਼ ਪ, ਮ ਪ ਧੁ਼, ਮ ਪ ਗੁ਼, ਮ ਗੁ਼ ਰੇ ਸਾ।
3. ਸਾ ਰੇ ਨ਼ੀ ਸਾ, ਰੇਂ ਮ ਪ ਧੁ਼ ਮ ਪ, ਸਾ ਰੇ ਮ ਪ ਨੁ਼ੀ ਧੁ਼, ਮ ਪ, ਸਾਂ ਨੁ਼ੀ ਧੁ਼ ਪ, ਮ ਪ ਧੁ਼ ਪ ਮ, ਧੁ਼ ਮ ਪ, ਗੁ਼, ਰੇ, ਸਾ ਨ਼ੀ ਸਾ ਰੇ ਸਾ।
4. ਪ ਮ ਧੁ਼ ਪ, ਨੁ਼ੀ ਧੁ਼, ਸਾਂ ਨੁ਼ੀ ਸਾਂ, ਨੁ਼ੀ ਸਾਂ ਰੇਂ ਨੁ਼ੀ ਸਾਂ ਰੇਂ ਨੁ਼ੀ ਸਾਂ ਧੁ਼, ਰੇ ਮ ਪ ਧੁ਼ ਮ ਪ, ਨੁ਼ੀ ਧੁ਼, ਸਾਂ ਨੁ਼ੀ ਧੁ਼ ਪ ਮ ਗੁ਼ ਰੇ ਸਾ।
5. ਮ ਪ ਧੁ਼, ਪ ਧੁ਼ ਸਾਂ, ਪ ਧੁ਼ ਸਾਂ ਰੇਂ, ਗੁ਼ਂ ਰੇਂ ਸਾਂ, ਪ ਧੁ਼ ਸਾਂ ਰੇਂ ਗੁ਼ਂ ਰੇਂ ਸਾਂ ਰੇਂ ਨੁ਼ੀ ਸਾਂ, ਮਂ ਗੁ਼ਂ ਰੇਂ ਸਾਂ, ਰੇਂ ਨੁ਼ੀ—ਧੁ਼, ਮ ਪ, ਮ ਪ ਧੁ਼ ਸਾਂ, ਰੇ ਮ ਪ ਧੁ਼ ਸਾਂ। ਸਾ ਰੇ ਮ ਪ, ਧੁ਼ ਪ ਧੁ਼ ਸਾਂ, ਪ ਧੁ਼ ਸਾਂ ਰੇਂ ਗੁ਼ਂ ਰੇਂ ਸਾਂ ਨੁ਼ੀ ਧੁ਼, ਰੇਂ ਸਾਂ ਨੁ਼ੀ ਧੁ਼ ਪ, ਸਾਂ ਨੁ਼ੀ ਧੁ਼ ਪ ਮ, ਨੁ਼ੀ ਧ ਪ ਮ ਗੁ਼, ਪ ਮ ਧੁ਼ ਪ, ਨੁ਼ੀ ਧੁ਼ ਪ ਮ ਗੁ਼ ਰੇ, ਸਾ ਰੇ ਨ਼ੀ, ਸਾ, ਰੇ ਮ ਪ ਧੁ਼।

# ਸ਼ਬਦ

## ਟੋਡੀ ਮਹਲਾ ੫ (ਪੰਨਾ 714)

ਹਰਿ ਹਰਿ ਨਾਮੁ ਸਦਾ ਸਦ ਜਾਪਿ ॥
ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥੧॥ਰਹਾਉ॥
ਜਿਸ ਕੇ ਸੇ ਫਿਰਿ ਤਿਨ ਹੀ ਸਮ੍ਹਾਲੇ ਬਿਨਸੇ ਸੋਗ ਸੰਤਾਪ ॥
ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥੧॥
ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥
ਨਾਨਕ ਸਰਨਿ ਪਰੇ ਦੁਖ ਭੰਜਨ ਜਾ ਕਾ ਬਡ ਪਰਤਾਪ ॥੨॥

## ਰਾਗ ਆਸਾਵਰੀ

### ਤਿੰਨ ਤਾਲ

#### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਪ | ਸਾਂ | ਧੁ | ਪ | ਧੁ | ਮ | ਪਧੁ | ਮਪ | ਗੁ | — | ਸਾ | ਰੇ | ਮ | ਮ | ਪ | ਪ |
| ਸ਼ਬਦ | ਹ | ਰਿ | ਹ | ਰਿ | ਨਾ | ऽ | ਮੁऽ | ਸऽ | ਦਾ | ऽ | ਸ | ਦੰ | ਜਾ | ऽ | ਪਿ | ऽ |
| | ਗੁ | ਗੁ | ਗੁ | ਗੁ | ਰੇ | ਰੇ | ਸਾ | ਰੇ | ਮ | ਗੁ | ਰੇ | ਸਾ | ਰੇ | ਨ਼ੀ | ਸਾ | — |
| | ਧਾ | ऽ | ਰਿ | ऽ | ਅ | ਨੁ | ਗ੍ਰ | ਹੁ | ਪਾ | ਰ | ਬ੍ਰਹ | ਮ | ਸੁਆ | ऽ | ਮੀ | ऽ |
| | ਮ | ਮ | ਪ | ਪ | ਧੁ | ਧੁ | ਸਾਂ | — | ਸਾਂਰੇਂ | ਗੁਂ | ਰੇਂ | ਸਾਂ | ਨੁੀਸਾਂ | ਰੇਂਸਾਂ | ਧੁ | ਪ |
| | ਵ | ਸ | ਦੀ | ऽ | ਕੀ | ऽ | ਨੀ | ऽ | ਆऽ | ऽ | ऽ | ऽ | ऽऽ | ऽऽ | ਪਿ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਮ | ਮ | ਪ | — | ਧੁ | — | ਪ | ਧੁ | ਸਾਂ | ਸਾਂ | ਸਾਂ | ਸਾਂ | ਰੇਂ | ਨੁੀ | ਸਾਂ | — |
| | ਜਿ | ਸ | ਕੇ | ऽ | ਸੇ | ऽ | ਫਿ | ਰਿ | ਤਿ | ਨ | ਹੀ | ਸ | ਮ੍ਹਾ | ऽ | ਲੇ | ऽ |
| | ਪ | ਗੁਂ | ਰੇਂ | ਸਾਂ | ਸਾਂ | ਰੇਂ | ਨੁੀ | ਸਾਂ | ਨੁੀਸਾਂ | ਰੇਂਸਾਂ | ਨੁੀਸਾਂ | ਰੇਂਸਾਂ | ਧੁ | ਮ | ਪ | — |
| | ਬਿ | ਨ | ਸੇ | ऽ | ਸੋ | ऽ | ਗ | ਸੰ | ਤਾऽ | ऽऽ | ऽऽ | ऽऽ | ऽ | ऽ | ਪ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਸੂਹੀ ਮਹਲਾ ੫ (ਪੰਨਾ 736)

ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥
ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥
ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ਰਹਾਉ॥
ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥
ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥੨॥
ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥
ਦੁਰਮਤਿ ਜਾਇ ਪਰਮ ਪਦੁ ਪਾਏ ॥ ਗੁਰ ਪਰਸਾਦੀ ਨਾਮੁ ਧਿਆਏ ॥੩॥
ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥
ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥

# ਰਾਗ ਗੰਧਰਵ ਸੂਹੀ

## ਤਿੰਨ ਤਾਲ

### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਮ | ਧ | ਨੀ | ਸਾਂ | ਨੀ | ਪ | ਪ | ਮ | ਗ | ਗ | ਗ | ਮ | ਗੁ | ਗੁ | ਰੇ | ਸਾ |
| ਸ਼ਬਦ | ਦੁ | ਇ | ਕ | ਰ | ਜੋ | ऽ | ੜਿ | ਕ | ਰਉ | ऽ | ਅ | ਰ | ਦਾ | ऽ | ਸਿ | ऽ |
| | ਸਾ | ਨ਼ੀ | ਧ਼ | ਨ਼ੀ | ਸਾ | ਰੇ | ਗ | ਮ | ਧਮ | ਧਨੀ | ਸਾਂਰੇਂ | ਸਾਂਨੀ | ਪਮ | ਗਮ | ਗੁਗੁ | ਰੇਸਾ |
| | ਤੁ | ਧੁ | ਭਾ | ऽ | ਵੈ | ऽ | ਤਾ | ऽ | ਆऽ | ऽऽ | ਣਹਿ | ऽऽ | ਰਾऽ | ऽऽ | ਸਿऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਧ | ਨੀ | ਸਾਂ | ਸਾਂ | ਸਾਂ | ਸਾਂ | ਸਾਂ | ਨੀ | ਸਾਂ | ਰੇਂ | ਸਾਂ | ਨੀ | ਸਾਂ | ਸਾਂ |
| | ਕ | ਰਿ | ਕਿ | ਰ | ਪਾ | ऽ | ਅਪ | ਨੀ | ਭ | ਗ | ਤੀ | ऽ | ਲਾ | ऽ | ਇ | ऽ |
| | ਧਨੀ | ਸਾਂਰੇਂ | ਸਾਂਨੀ | ਪਮ | ਗਮ | ਧਨੀ | ਸਾਂ | ਨੀਪ | ਮ | ਧ | ਨੀ | ਧ | ਮ | ਗੁ | ਗੁਰੇ | ਸਾ |
| | ਜऽ | ਨऽ | ਨਾऽ | ऽऽ | ਨऽ | ਕऽ | ਪ੍ਰ | ਭੁऽ | ਸ | ਦਾ | ऽ | ਧਿ | ਆ | ऽ | ਇऽ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਤਾਨਾਂ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| 1 | ਸਾਨ਼ੀ | ਧਨ਼ੀ | ਸਾਨ਼ੀ | ਰੇਸਾ | ਗੁਗੁ | ਗੁਗੁ | ਰੇਗੁ | ਰੇਸਾ | ਗਮ | ਪਗ | ਮਪ | ਗਮ | ਗਮ | ਗਗੁ | ਗਗੁ | ਰੇਸਾ |
| 2 | ਸਾਰੇ | ਗਮ | ਪਗ | ਮਗ | ਮਧ | ਧਧ | ਨੀਧ | ਮਧ | ਨੀਨੀ | ਨੀਨੀ | ਸਾਂਨੀ | ਧਨੀ | ਸਾਂਨੀ | ਰੇਂਸਾਂ | ਨੀਸਾਂ | ਰੇਂਸਾਂ |
| | ਗੁਂਰੇਂ | ਰੇਂਸਾਂ | ਸਾਂਨੀ | ਨੀਪ | ਰੇਂਸਾਂ | ਸਾਂਨੀ | ਨੀਪ | ਪਮ | ਸਾਂਨੀ | ਨੀਪ | ਪਮ | ਮਗ | ਨੀਪ | ਪਮ | ਮਗੁ | ਰੇਸਾ |
| | ਰੇਸਾ | ਨੀਪ | ਮਪ | ਮਗੁ | ਗੁਰੇ | ਰੇਸਾ | ਨੀਪ | ਪਮ | ਮਗੁ | ਗੁਰੇ | ਰੇਸਾ | ਨੀਪ | ਮਮ | ਮਗੁ | ਗੁਰੇ | ਰੇਸਾ |
| 3 | ਸਾਮ | ਗਮ | ਧਪ | ਮਗ | ਗਮ | ਧਨੀ | ਰੇਂਸਾਂ | ਨੀਸਾਂ | ਸਾਂਗੁਂ | ਗੁਂਰੇਂ | ਰੇਂਸਾਂ | ਸਾਂਨੀ | ਨੀਪ | ਪਮ | ਮਗੁ | ਗੁਰੇ |
| | ਰੇਸਾ | ਸਾਂਗੁਂ | ਗੁਂਰੇਂ | ਰੇਂਸਾਂ | ਸਾਂਨੀ | ਨੀਪ | ਪਮ | ਮਗੁ | ਗੁਰੇ | ਰੇਸਾ | ਸਾਂਨੀ | ਨੀਪ | ਪਮ | ਮਗੁ | ਗੁਰੇ | ਰੇਸਾ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

# ਸ਼ਬਦ

## ਸੂਹੀ ਮਹਲਾ ੫ (ਪੰਨਾ 783)

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥

## ਰਾਗ ਗੰਧਰਵ ਸੂਹੀ

### ਤਿੰਨ ਤਾਲ

ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਨ਼ੀ | ਸਾ | ਗ | ਮ | ਪ | ਪ | ਪ | ਪ | ਮ | ਗੁ | ਗੁ | ਮ | ਮ | ਰੇ | ਰੇ | ਸਾ |
| ਸ਼ਬਦ | ਜੈ | ऽ | ਜੈ | ऽ | ਕਾ | ऽ | ਰੁ | ਭ | ਇ | ਆ | ਜ | ਗ | ਅੰ | ऽ | ਤ | ਰਿ |
| | ਸਾ | ਸਾ | ਮ | ਗ | ਮ | ਧ | ਨੀ | ਸਾਂ | ਸਾਂਨੀ | ਧਨੀ | ਸਾਂਨੀ | ਪ | ਗਮ | ਪਮ | ਗੁਰੇ | ਸਾ |
| | ਲਾ | ऽ | ਥੇ | ऽ | ਸ | ਗ | ਲ | ਵਿ | ਸੂऽ | ऽऽ | ऽऽ | ऽ | ਰੇऽ | ऽऽ | ऽऽ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਧ | ਮ | ਗ | ਮ | ਧ | ਨੀ | ਸਾਂ | ਨੀ | ਸਾਂ | ਸਾਂ | ਸਾਂ | ਸਾਂ | ਰੇਂ | ਨੀ | ਸਾਂ | ਸਾਂ |
| | ਸੰ | ऽ | ਤਾ | ਕੇ | ਕਾ | ऽ | ਰ | ਜਿ | ਆ | ऽ | ਪਿ | ਖ | ਲੋ | ऽ | ਇਆ | ऽ |
| | ਮਂ | ਗੁਂ | ਗੁਂ | ਮਂ | ਰੇਂ | — | ਸਾਂ | ਸਾਂ | ਸਾਂਨੀ | ਧਨੀ | ਸਾਂਨੀ | ਪ | ਗਮ | ਪਮ | ਗੁਰੇ | ਸਾ |
| | ਹਰਿ | ਕੰ | ਮੁ | ਕ | ਰਾ | ऽ | ਵ | ਣਿ | ਆऽ | ऽऽ | ਇਆ | ऽ | ਰਾऽ | ऽऽ | ਮऽ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਸੂਹੀ, ਖਮਾਜ ਅੰਗ ਦੀ, ਸਰਲ ਪ੍ਰੀਚੈ

ਇਹ ਖਮਾਜ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਨਿਸ਼ਾਦ ਅਤੇ ਬਾਕੀ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਪੰਚਮ, ਸੰਵਾਦੀ ਸੁਰ ਸ਼ੜਜ ਹੈ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ ਸੁਰ ਵਰਜਿਤ ਹਨ। ਜਾਤੀ ਵਕਰ ਔੜਵ-ਸੰਪੂਰਨ ਹੈ। ਗਾਉਣ ਦਾ ਸਮਾਂ ਦਿਨ ਦਾ ਤੀਸਰਾ ਪਹਿਰ ਹੈ।

**ਆਰੋਹ**—ਨ਼ੀ ਸਾ, ਗ ਰੇ, ਗ ਮ ਪ, ਮ ਪ ਨੀ ਸਾਂ।
**ਅਵਰੋਹ**—ਸਾਂ ਧ ਨੁੀ ਧ, ਧ ਮ, ਗ ਪ, ਗ ਮ ਰੇ, ਗ, ਸਾ ਰੇ ਨ਼ੀ ਸਾ।
**ਪਕੜ**—ਗ ਰੇ, ਗ ਮ ਪ, ਮ ਪ ਨੀ ਸਾਂ, ਧ, ਗ ਮ ਧ ਮ ਗ, ਰੇ ਗ ਰੇ ਸਾ, ਨ਼ੀ ਸਾ।

### ਆਲਾਪ

1. ਸਾ ਗ ਰੇ ਗ, ਮ ਪ, ਪ ਧ ਗ ਪ, ਸਾਂ ਧ ਨੁੀ ਧ ਪ, ਗ ਪ, ਮ ਗ ਰੇ ਗ, ਰੇਗ ਰੇਸਾ, ਨ਼ੀ ਸਾ।
2. ਨ਼ੀ ਸਾ, ਗ ਰੇ ਗ, ਮ ਪ, ਪ ਧ ਗ ਪ, ਸਾਂ ਧ ਨੁੀ ਧ ਪ, ਗ ਪ, ਮ ਗ ਰੇ ਗ, ਰੇਗਾ ਰੇਸਾ ਨ਼ੀ ਸਾ।
3. ਗ ਮ ਪ, ਗ ਮ ਪ ਨੀ ਸਾਂ, ਧ ਨੀ ਧ ਸਾਂ, ਸਾਂ ਧ ਗ ਪ, ਗ ਪ ਧ ਨੁੀ ਧ ਪ, ਗ ਪ ਮ ਗ, ਰੇਗ, ਮਪ ਗਮ, ਗ ਮ, ਸਾ ਰੇ ਗ, ਸਾ ਰੇ ਗ, ਸਾ ਰੇ ਨ਼ੀ ਸਾ।
4. ਗ ਮ ਪ, ਨੀ ਸਾਂ, ਸਾਂ ਨੁੀ ਧ ਪ, ਮ ਪ ਨੀ, ਸਾਂ, ਮ ਪ ਨੀ ਸਾਂ, ਪ ਨੀ ਸਾਂ ਰੇਂ, ਨੀ ਸਾਂ, ਮੰ ਗੰ ਰੇਂ ਗੰ, ਸਾਂ ਰੇਂ ਨੀ ਸਾਂ, ਸਾਂ ਧ ਨੁੀ ਧ, ਪ ਧ ਮਗ, ਸਾਂ ਨੀ ਧ ਪ ਮਗ, ਰੇ ਗਪ, ਮ ਪ ਧ, ਧ ਨ਼ੀ ਧ, ਪਧ ਮਪ, ਮਗ ਰੇਗ, ਸਾ ਰੇ ਸਾ ਨ਼ੀ ਸਾ, ਪ ਮ ਗ ਰੇ, ਸਾ ਨ਼ੀ ਸਾ।

# ਸ਼ਬਦ

## ਸੂਹੀ ਮਹਲਾ ੧ (ਪੰਨਾ 728)

ਅੰਤਰਿ ਵਸੈ ਨ ਬਾਹਰਿ ਜਾਇ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ॥੧॥
ਐਸਾ ਗਿਆਨੁ ਜਪਹੁ ਮਨ ਮੇਰੇ॥ ਹੋਵਹੁ ਚਾਕਰ ਸਾਚੇ ਕੇਰੇ॥੧॥ਰਹਾਉ॥
ਗਿਆਨੁ ਧਿਆਨੁ ਸਭੁ ਕੋਈ ਰਵੈ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ॥੨॥
ਸੇਵਾ ਕਰੇ ਸੁ ਚਾਕਰੁ ਹੋਇ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ॥੩॥
ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥੪॥

## ਰਾਗ ਸੂਹੀ, ਖਮਾਜ ਅੰਗ ਦੀ

### ਤਾਲ ਸੂਲਫਾਕਤਾ

**ਸਥਾਈ**

| | | | | | | | | | | |
|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 |
| ਸਰਗਮ | ਸਾ | ਨ਼ੀ | ਧ਼ | ਨ਼ੀ | ਸਾ | ਨ਼ੀ | ਰੇ | ਸਾ | — | — |
| ਸ਼ਬਦ | ਐ | ऽ | ਸਾ | ऽ | ਗਿਆ | ऽ | ऽ | ਨੁ | ऽ | ऽ |
| | ਰੇ | ਸ | ਰੇ | ਸਾ | ਗ | ਰੇ | ਮ | ਗ | ਰੇ | ਸਾ |
| | ਜ | ਪਹੁ | ਮ | ਨ | ਮੇ | ऽ | ऽ | ਰੇ | ऽ | ऽ |
| | ਸਾ | — | ਰੇ | ਗ | ਪ | — | ਪ | — | ਪ | — |
| | ਹੋ | ऽ | ਵ | ਹੁ | ਚਾ | ऽ | ਕ | ऽ | ਰ | ऽ |
| | ਪ | ਧ | ਪ਼ | ਧ | ਮ | ਪ | ਮ | ਗ | ਗ | — |
| | ਸਾ | ऽ | ਚੇ | ऽ | ਕੇ | ऽ | ऽ | ਰੇ | ऽ | ऽ |
| ਤਾਲ ਚਿੰਨ੍ਹ | x | | 0 | | 2 | | 3 | | 0 | |

**ਅੰਤਰਾ**

| | | | | | | | | | | |
|---|---|---|---|---|---|---|---|---|---|---|
| | ਪ | ਮ | ਗ | ਮ | ਮ | ਨ਼ੀ | ਧ | ਨੀ | ਨੀ | ਨੀ |
| | ਅੰ | ऽ | ਤ | ਰਿ | ਵ | ऽ | ਸੈ | ऽ | ਨ | ऽ |
| | ਸਾਂ | — | ਗ | ਰੇਂ | ਸਾਂ | ਨ਼ੀ | ਧ | ਨੀ | ਸਾਂ | ਸਾਂ |
| | ਬਾ | ऽ | ਹ | ਰਿ | ਜਾ | ऽ | ऽ | ਇ | ऽ | ऽ |
| | ਸਾਂ | ਨ਼ੀ | ਧ | ਮ | ਪ | ਧ | ਮ | ਗ | ਰੇ | ਗ |
| | ਅੰ | ऽ | ਮ੍ਰਿ | ਤੁ | ਛੋ | ऽ | ऽ | ਡਿ | ਕਾ | ऽ |
| | ਪ | ਮ | ਗ | ਮ | ਰੇ | ਗ | ਰੇ | ਸਾ | ਸਾ | ਸਾ |
| | ਹੇ | ऽ | ਬਿ | ਖੁ | ਖਾ | ऽ | ऽ | ਇ | ऽ | ऽ |
| ਤਾਲ ਚਿੰਨ੍ਹ | x | | 0 | | 2 | | 3 | | 0 | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਸੂਹੀ ਮਹਲਾ ੫ (ਪੰਨਾ 740-41)

ਲੋਭਿ ਮੋਹਿ ਮਗਨ ਅਪਰਾਧੀ॥ ਕਰਣਹਾਰ ਕੀ ਸੇਵ ਨ ਸਾਧੀ॥੧॥
ਪਤਿਤ ਪਾਵਨ ਪ੍ਰਭ ਨਾਮ ਤੁਮਾਰੇ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ॥੧॥ਰਹਾਉ॥
ਤੂੰ ਦਾਤਾ ਪ੍ਰਭ ਅੰਤਰਜਾਮੀ॥ ਕਾਚੀ ਦੇਹ ਮਾਨੁਖ ਅਭਿਮਾਨੀ॥੨॥
ਸੁਆਦ ਬਾਦ ਈਰਖ ਮਦ ਮਾਇਆ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ॥੩॥
ਦੁਖ ਭੰਜਨ ਜਗਜੀਵਨ ਹਰਿ ਰਾਇਆ॥ ਸਗਲ ਤਿਆਗਿ ਨਾਨਕੁ ਸਰਣਾਇਆ॥੪॥

## ਰਾਗ ਸੂਹੀ, ਖਮਾਜ ਅੰਗ ਦੀ

### ਤਿੰਨ ਤਾਲ

#### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਨ਼ੀ | ਧ | ਨੀ | ਸਾ | ਰੇ | ਨ਼ੀ | ਸਾ | ਸਾ | ਗ | ਗ | ਗ | ਮ | ਗ | ਮ | ਰੇ | ਸਾ |
| ਸ਼ਬਦ | ਪ | ਤਿ | ਤ | ਪਾ | ਵ | ਨ | ਪ੍ਰ | ਭ | ਨਾ | ऽ | ਮ | ਤੁ | ਮਾ | ऽ | ਰੇ | ऽ |
| | ਧ | ਧ | ਧ | ਨੀ | ਸਾਂ | ਨ਼ੀ | ਧ | ਪ | ਗ | ਗ | ਗਮ | ਪਮ | ਮ | ਗ | ਰੇ | ਸਾ |
| | ਰਾ | ऽ | ਖਿ | ਲੇ | ਹੁ | ऽ | ਮੋ | ਹਿ | ਨਿ | ਰ | ਗੁऽ | ਨੀऽ | ਆ | ऽ | ਰੇ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਪ | ਨੀ | ਸਾਂ | ਨੀ | ਸਾਂ | ਨੀ | ਸਾਂ | ਸਾਂ | ਸਾਂ | ਸਾਂ | ਰੇਂ | ਨੀ | ਸਾਂ | ਸਾਂ |
| | ਲੋ | ऽ | ਭਿ | ਮੋ | ऽ | ऽ | ਹਿ | ਮ | ਗ | ਨ | ਅ | ਪ | ਰਾ | ऽ | ਧੀ | ऽ |
| | ਨੀ | ਸਾਂ | ਨੀ | ਸਾਂ | ਨ਼ੀ | ਧ | ਪ | ਪ | ਮ | ਗ | ਰੇ | ਗ | ਮ | ਧ | ਪ | ਪ |
| | ਕ | ਰ | ਣ | ਹਾ | ऽ | ਰ | ਕੀ | ऽ | ਸੇ | ऽ | ਵ | ਨ | ਸਾ | ऽ | ਧੀ | ऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਸੂਹੀ ਮਹਲਾ ੧ (ਪੰਨਾ 751-52)

ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥ ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ ॥੧॥
ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ਰਹਾਉ॥
ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥ ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥੨॥
ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ॥ ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ ॥੩॥
ਮੂਰਖ ਮਨ ਸਮਝਾਇ ਆਖਉ ਕੇਤੜਾ ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ ॥੪॥
ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥ ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥
ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥ ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥
ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥ ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥
ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥ ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥

## ਰਾਗ ਸੂਹੀ, ਖਮਾਜ ਅੰਗ ਦੀ

### ਤਾਲ ਢਾਈਆ

#### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|
| ਸਰਗਮ | ਧ੍ | ਸਾ | ਸਾ | ਗ | ਗ | ਮ | ਪ | ਧ | ਮ | ਮ | ਗ | ਗ | ਰੇ | ਰੇ |
| ਸ਼ਬਦ | ਚ | ਲੈ | ऽ | ਜ | ਨ | ਮੁ | ऽ | ਸ | ਵਾ | ਰਿ | ਵ | ਖ | ਰੁ | ऽ |
| | ਗ | ਗ | ਮਗ | ਰੇ | ਰੇ | ਸਾ | ਸਾ | ਨੀ | ਨੀ | ਨੀ | ਨੀ | ਸਾਂ | ਸਾਂ | ਰੇਂ |
| | ਸ | ऽ | ਚੁऽ | ਲੈ | ऽ | ऽ | ऽ | ਪ | ਤਿ | ਪਾ | ਏ | ऽ | ਦ | ਰ |
| | ਨੀ | ਸਾਂ | ਨੀ੍ | ਧ | ਪ | ਮ | ਗ | ਗ | ਮ | ਧ | ਪ | ਪ | ਗ | ਸਾ |
| | ਬਾ | ऽ | ਰਿ | ਸ | ਤਿ | ਗੁ | ਰ | ਸ | ਬ | ਦਿ | ਭੈ | ऽ | ऽ | ऽ |
| ਤਾਲ ਚਿੰਨ੍ਹ | o X | | | 2 | | 3 | | o X | | | 2 | | 3 | |

#### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| | ਗ | ਮ | ਪ | ਨੀ | ਨੀ | ਨੀ | ਨੀ | ਸਾਂ | ਸਾਂ | ਸਾਂ | ਸਾਂ | ਸਾਂ | ਰੇਂ | ਸਾਂ |
| | ਮਾ | ਣ | ਸ | ਜ | ਨ | ਮੁ | ਦੁ | ਲੰ | ऽ | ਭੁ | ਗੁ | ਰ | ਮੁ | ਖਿ |
| | ਸਾਂ | ਰੇਂਗਂ | ਸਾਂ | ਰੇਂ | ਰੇਂ | ਸਾਂ | ਸਾਂ | ਨੀ | ਨੀ | ਨੀ | ਨੀ | ਸਾਂ | ਸਾਂ | ਰੇਂ |
| | ਪਾ | ऽऽ | ऽ | ਇਆ | ऽ | ऽ | ऽ | ਮਨੁ | ਤ | ਨੁ | ਹੋ | ऽ | ਇ | ਚੁ |
| | ਨੀ | ਸਾਂ | ਨੀ੍ | ਧ | ਪ | ਮ | ਗੁ | ਗੁ | ਮ | ਧ | ਪ | ਪ | ਗ | ਸਾ |
| | ਲੰ | ਭੁ | ਜੇ | ਸ | ਭਿ | ਗੁ | ਰ | ਭਾ | ऽ | ऽ | ਇਆ | ऽ | ऽ | ऽ |
| ਤਾਲ ਚਿੰਨ੍ਹ | o X | | | 2 | | 3 | | o X | | | 2 | | 3 | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਸੂਹੀ ਮਹਲਾ ੧ (ਪੰਨਾ 730)

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥

## ਰਾਗ ਸੂਹੀ, ਖਮਾਜ ਅੰਗ ਵੀ

### ਤਾਲ ਢਾਈਆ

### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|
| ਸਰਗਮ | ਨੀ | ਸਾਂ | ਨ਼ੀ | ਧ | ਪ | ਮ | ਗ | ਮ | ਮ | ਮ | ਮਗ | ਗ | ਰੇ | ਗ |
| ਸ਼ਬਦ | ਗੁ | ਰੂ | ਦੁ | ਆ | ऽ | ਰੈ | ऽ | ਹੋ | ਇ | ऽ | ਸੋऽ | ऽ | ਝੀ | ऽ |
| | ਮ | ਗ | ਗ | ਰੇ | ਸਾ | ਸਾ | ਸਾ | ਸਾ | ਸਾ | ਸਾ | ਗ | ਗ | ਗ | ਗ |
| | ਪਾ | ऽ | ਇ | ਸੀ | ऽ | ऽ | ऽ | ਏ | ऽ | ਤੁ | ਦੁਆ | ऽ | ਰੈ | ऽ |
| | ਮ | ਨ਼ੀ | ਧ | ਪ | ਮ | ਗ | ਗ | ਮ | ਮ | ਰੇ | ਗ | ਮ | ਪ | ਧ |
| | ਧੋ | ऽ | ਇ | ਹ | ऽ | ਛਾ | ऽ | ਹੋ | ऽ | ਇ | ਸੀ | ऽ | ऽ | ऽ |
| ਤਾਲ ਚਿੰਨ੍ਹ | X̊ | | | 2 | | 3 | | X̊ | | | 2 | | 3 | |

### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| | ਪ | ਪ | ਪ | ਨ਼ੀ | ਧ | ਨੀ | ਨੀ | ਸਾਂ | ਸਾਂ | ਸਾਂ | ਨ਼ੀ | ਧ | ਨੀ | ਸਾਂ |
| | ਭਾਂ | ऽ | ਡਾ | ਹ | ऽ | ਛਾ | ऽ | ਸੋ | ऽ | ਇ | ਜੋ | ऽ | ਤਿ | ਸੁ |
| | ਸਾਂ | ਰੇਂ | ਸਾਂ | ਨੀ | ਸਾਂ | ਧ | ਪ | ਗ | — | ਗ | ਮ | ਮ | ਧ | ਧ |
| | ਭਾ | ऽ | ਵ | ਸੀ | ऽ | ऽ | ऽ | ਭਾਂ | ऽ | ਡਾ | ਅ | ऽ | ਤਿ | ਮ |
| | ਧ | ਧ | ਧ | ਨ਼ੀ | ਧ | ਨ਼ੀ | ਪ | ਗ | ਮ | ਗ | ਮ | ਪ | ਧ | ਨੀ |
| | ਲੀ | ऽ | ਣੁ | ਧੋ | ऽ | ਤਾ | ऽ | ਹ | ਛਾ | ਨ | ਹੋ | ਇ | ਸੀ | ऽ |
| ਤਾਲ ਚਿੰਨ੍ਹ | X̊ | | | 2 | | 3 | | X̊ | | | 2 | | 3 | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਬਿਲਾਵਲ, ਸਰਲ ਪ੍ਰੀਚੈ

ਅਜੋਕੇ ਕਾਲ ਵਿਚ ਸ਼ੁੱਧ ਥਾਟ ਨੂੰ ਹੀ ਬਿਲਾਵਲ ਰਾਗ ਮੰਨਿਆ ਜਾਂਦਾ ਹੈ। ਬਿਲਾਵਲ ਰਾਗ ਗਾਉਣਾ ਸਭ ਤੋਂ ਹੀ ਸੁਖੈਨ ਹੈ। ਇਸ ਰਾਗ ਨੂੰ ਸਮਝਣ ਦੀ ਵੀ ਕੋਈ ਵੱਡੀ ਗੱਲ ਨਹੀਂ, ਸਿਰਫ਼ ਸ਼ੁੱਧ ਸੁਰਾਂ ਨੂੰ ਹੀ ਵਿਦਿਆਰਥੀ ਅਲਾਪਦਾ-ਅਲਾਪਦਾ ਗੰਧਾਰ ਅਤੇ ਧੈਵਤ ਸੁਰਾਂ ਨੂੰ ਵਾਦੀ ਸੰਵਾਦੀ ਬਣਾ ਲਵੇ ਤਾਂ ਬਿਲਾਵਲ ਰਾਗ ਸ਼ੁੱਧ ਸੁਰਾਂ ਵਿੱਚੋਂ ਹੀ ਪ੍ਰਗਟ ਹੋ ਜਾਂਦਾ ਹੈ। ਸ਼ੁੱਧ ਸੁਰਾਂ ਦੇ ਨਾਮ ਇਸ ਪ੍ਰਕਾਰ ਹਨ—"ਸਾ ਰੇ ਗ ਮ ਪ ਧ ਨੀ ਸਾਂ, ਸਾਂ ਨੀ ਧ ਪ ਮ ਗ ਰੇ ਸਾ।" ਸੋ ਜੇਕਰ ਇਨ੍ਹਾਂ ਸੁਰਾਂ ਵਿੱਚੋਂ ਆਰੋਹ ਕਰਦਿਆਂ ਮੱਧਮ ਸੁਰ ਨੂੰ ਛੱਡਦਾ ਹੋਇਆ ਗੰਧਾਰ ਸੁਰ 'ਤੇ ਦਬਾ ਦੇਵੇ ਤਾਂ ਉਹ ਬਿਲਾਵਲ ਰਾਗ ਬਣ ਜਾਂਦਾ ਹੈ। ਇਸ ਰਾਗ ਦੀਆਂ ਕਿਸਮਾਂ ਵੀ ਕਈ ਹਨ ਅਤੇ ਇਸ ਸ਼ੁੱਧ ਥਾਟ ਦੇ ਆਲੇ-ਦੁਆਲੇ ਹੀ ਸਾਰੇ ਥਾਟ ਨਜ਼ਰ ਆਉਂਦੇ ਹਨ। ਜਿਹੜਾ ਗਾਇਕ ਇਨ੍ਹਾਂ ਸ਼ੁੱਧ ਸੁਰਾਂ ਦਾ ਬਿਲਾਵਲ ਥਾਟ ਤਿੰਨ ਸਪਤਕਾਂ (ਮੰਦਰ, ਮਧ ਅਤੇ ਤਾਰ) ਰਾਹੀਂ ਸਾਧਨਾ ਕਰ ਲਵੇ ਤਾਂ ਉਹਦੇ ਕੋਲੋਂ ਕੋਈ ਵੀ ਥਾਟ ਜਾਂ ਰਾਗ, ਸਪਤਕ ਜਾਂ ਸੁਰ ਗੁੱਝਾ ਨਹੀਂ ਰਹਿ ਸਕਦਾ। ਇਸ ਕਰਕੇ ਅਸੀਂ ਸਾਰੇ ਸਿਖਿਆਰਥੀਆਂ ਨੂੰ ਉਪਦੇਸ਼ ਕਰਦੇ ਹਾਂ ਕਿ ਵੱਧ ਤੋਂ ਵੱਧ ਇਸ ਸ਼ੁੱਧ ਥਾਟ ਦੀ ਮਿਹਨਤ ਕਰਨੀ ਚਾਹੀਦੀ ਹੈ। ਇਥੇ ਅਸੀਂ ਬਿਲਾਵਲ ਰਾਗ ਦਿੰਦੇ ਹੋਏ ਕੋਈ ਵਿਸਥਾਰ ਨਹੀਂ ਕਰਦੇ, ਸਿਰਫ਼ ਇੱਕੋ ਚੀਜ਼ ਇਸ ਰਾਗ ਦੀ ਦੇ ਰਹੇ ਹਾਂ ਕਿਉਂਕਿ ਇਸ ਦਾ ਸੰਪੂਰਨ ਵਿਸਥਾਰ ਅਤੇ ਇਸ ਰਾਗ ਦੇ ਹੋਰ ਅਨੇਕਾਂ ਪ੍ਰਕਾਰਾਂ ਦਾ ਵਿਸਥਾਰ *ਸੁਰ ਸਿਮਰਨ ਸੰਗੀਤ* ਦੇ ਭਾਗ ਤੀਸਰੇ ਵਿਚ ਪੰਨਾ 258 ਤੋਂ ਲੈ ਕੇ ਪੰਨਾ 320 ਤਕ ਦੇ ਆਏ ਹਾਂ, ਸੋ ਪਾਠਕ-ਜਨ ਉਥੋਂ ਵੇਖ ਕੇ ਲਾਭ ਉਠਾ ਸਕਦੇ ਹਨ। ਇਸ ਦਾ ਵਾਦੀ ਸੁਰ ਧੈਵਤ, ਸੰਵਾਦੀ ਸੁਰ ਗੰਧਾਰ ਹੈ। ਇਸ ਦੇ ਆਰੋਹ ਵਿਚ ਮੱਧਮ ਸੁਰ ਵਰਜਿਤ ਕਰ ਕੇ ਜਾਤੀ ਛਾੜਵ-ਸੰਪੂਰਨ ਮੰਨੀ ਜਾਂਦੀ ਹੈ। ਇਹ ਉਤਰਾਂਗ ਪ੍ਰਧਾਨ ਰਾਗ ਹੈ। ਗਾਉਣ ਦਾ ਸਮਾਂ ਦਿਨ ਦਾ ਦੂਸਰਾ ਪਹਿਰ ਹੈ।

**ਆਰੋਹ**—ਸਾ ਰੇ ਗ ਪ ਧ ਨੀ ਸਾਂ।
**ਅਵਰੋਹ**—ਸਾਂ ਨੀ ਧ ਪ ਮ ਗ ਰੇ ਸਾ।
**ਪਕੜ**—ਸਾ, ਗ ਰੇ, ਗ ਪ, ਮ ਗ ਰੇ ਸਾ।

# ਰਾਗ ਗੋਂਡ, ਸਰਲ ਪ੍ਰੀਚੈ

ਗੋਂਡ ਇਕ ਮਧੁਰ, ਮਿੱਠਾ ਅਤੇ ਅ-ਪ੍ਰਚਲਿਤ ਰਾਗ ਹੈ। ਸੰਗੀਤ ਦੀਆਂ ਕਿਤਾਬਾਂ, ਪੁਸਤਕਾਂ ਆਦਿ ਵਿਚ ਤਾਂ ਇਸ ਦੇ ਲੇਖ, ਚੀਜ਼ਾਂ, ਧ੍ਰਪਦ, ਧਮਾਰ, ਖ਼ਿਆਲ ਆਦਿਕ ਵੇਖਣ ਵਿਚ ਤਾਂ ਬਹੁਤ ਆਉਂਦੇ ਹਨ, ਪਰ ਪ੍ਰਤੱਖ ਰੂਪ ਵਿਚ ਕਿਸੇ ਰਾਗੀ ਦੀ ਰਸਨਾ ਤੋਂ ਗੋਂਡ ਰਾਗ ਸੁਣਨ ਨੂੰ ਘੱਟ ਹੀ ਮਿਲਦਾ ਹੈ। ਸੋ ਕਿਸੇ ਵੀ ਚੀਜ਼ ਦੀ ਸੁੰਦਰਤਾਈ ਦਾ ਰੂਪ ਜਿਤਨਾ ਚਿਰ ਕੋਈ ਸਾਹਮਣੇ ਨਾ ਲਿਆਵੇ, ਉਨਾ ਚਿਰ ਕੀ ਪਤਾ ਲੱਗ ਸਕਦਾ ਹੈ ਕਿ ਕਿਹੜੇ ਪਦਾਰਥ ਵਿਚ ਕਿਹੜਾ ਅਨੰਦ ਹੈ। ਸੋ ਅਨੰਦ ਦੀ ਪ੍ਰਾਪਤੀ ਦਾ ਤਾਂ ਮਿਲਿਆਂ, ਵਰਤਿਆਂ, ਸੁਣਿਆਂ, ਵੇਖਿਆਂ-ਚਾਖਿਆਂ ਹੀ ਪਤਾ ਲੱਗ ਸਕਦਾ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅ-ਪ੍ਰਚਲਿਤ, ਸਮਝ ਤੋਂ ਦੂਰ, ਕਠਿਨ, ਨਵ ਰਸ ਪ੍ਰਧਾਨ, ਮਹਾਨ ਪਵਿੱਤ੍ਰ ਆਤਮਿਕ ਅਨੰਦ ਮਈ ਰਾਗ ਹੀ ਸੰਸਾਰਿਕ ਜੀਵਾਂ ਦੇ ਸਾਹਮਣੇ ਲਿਆਉਣ ਦਾ ਯਤਨ ਕੀਤਾ।

ਗੋਂਡ ਰਾਗ ਕਈਆਂ ਥਾਟਾਂ ਵਿਚ ਅਤੇ ਅਨੇਕਾਂ ਨਾਵਾਂ ਨਾਲ ਪ੍ਰਸਿੱਧ ਹੈ। ਜਿਨ੍ਹਾਂ ਦਾ ਵਿਸਥਾਰ-ਪੂਰਵਕ ਵਿਵਰਣ ਅਸੀਂ *ਸੁਰ ਸਿਮਰਨ ਸੰਗੀਤ* ਦੇ ਚੌਥੇ ਭਾਗ ਵਿਚ ਪੰਨਾ 366 ਤੋਂ ਲੈ ਕੇ 400 ਤਕ ਦੇ ਆਏ ਹਾਂ। ਸੋ ਪਾਠਕ-ਜਨ ਉਥੋਂ ਵੇਖ ਕੇ ਲਾਭ ਉਠਾ ਸਕਦੇ ਹਨ।

ਇਥੇ ਤਾਂ ਰਾਗਾਂ ਨੂੰ ਤਰਤੀਬ ਵਾਰ ਰੱਖਣ ਲਈ ਸਿਰਫ਼ ਸ਼ੁੱਧ ਗੋਂਡ ਦਾ ਵਾਦੀ, ਸੰਵਾਦੀ ਆਰੋਹ ਅਵਰੋਹ ਆਦਿਕ ਹੀ ਦੇ ਰਹੇ ਹਾਂ।

ਇਹ ਕਾਫੀ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਨਿਸ਼ਾਦ, ਗੰਧਾਰ ਕੋਮਲ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਪੰਚਮ, ਸੰਵਾਦੀ ਸੁਰ ਸ਼ੜਜ ਹੈ। ਗਾਉਣ ਦਾ ਸਮਾਂ ਦਿਨ ਦਾ ਤੀਸਰਾ ਪਹਿਰ ਹੈ।

**ਆਰੋਹ**—ਨ਼ੀ ਸਾ, ਗੁ ਰੇ ਮ ਪ, ਨੁੀ ਧ, ਸਾਂ ਨੀ ਸਾਂ।
**ਅਵਰੋਹ**—ਸਾਂ, ਨੀ ਸਾਂ, ਧ ਨੁੀ ਪ, ਮ ਗੁ ਮ, ਰੇ ਸਾ।
**ਪਕੜ**—ਰੇ ਮ਼ ਪ, ਨੁੀ ਧ ਨੁੀ ਪ, ਪ ਗੁ ਮ ਰੇ, ਨ਼ੀ ਸਾ।

## ਸ਼ਬਦ

## ਰਾਮਕਲੀ ਕੀ ਵਾਰ, ਮ: ੩ (ਪੰਨਾ 950)

ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥
ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥
ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ ॥
ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ ॥
ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥
ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ ॥
ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ ॥
ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥
ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ ॥
ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥

ਬਿਲਾਵਲ, ਗੌਂਡ, ਨਟ, ਨਾਰਾਇਨ ਅਤੇ ਰਾਮਕਲੀ ਆਦਿਕ ਰਾਗਾਂ ਨੂੰ ਅਸੀਂ ਇਥੇ ਸੰਖੇਪ ਸਰਲ ਪ੍ਰੀਚੈ ਵਾਦੀ, ਸੰਵਾਦੀ ਰਾਹੀਂ ਹੀ ਪੇਸ਼ ਕਰ ਰਹੇ ਹਾਂ। ਗਾਉਣ ਵਾਲੇ ਸ਼ਬਦ ਜਾਂ ਚੀਜ਼ਾਂ ਦੀਆਂ ਬੰਦਿਸ਼ਾਂ ਆਦਿਕ ਕੋਈ ਨਹੀਂ ਦੇ ਰਹੇ, ਕਿਉਂਕਿ ਇਹ ਰਾਗ ਥਾਟਾਂ ਅਨੁਸਾਰ ਜਿਥੇ-ਜਿਥੇ ਚਾਹੀਦੇ ਸਨ ਉਥੇ ਉਥੇ ਬੜੀ ਸੁੰਦਰਤਾਈ ਅਤੇ ਵਿਸਥਾਰ ਸਹਿਤ ਦੇ ਆਏ ਹਾਂ।

ਸੋ ਇਥੇ ਅਸੀਂ ਰਾਗ ਰਾਮਕਲੀ ਬਾਰੇ ਏਨਾ ਹੀ ਦੱਸਣਾ ਮੰਗਦੇ ਹਾਂ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਪਰਿਵਾਰ ਨੇ ਵੀ ਜਿਹੜੇ ਕਿ ਪੂਰਨ ਭਗਤੀ ਨੂੰ ਪਹੁੰਚੇ ਹੋਏ, ਸ੍ਰੀ ਅਨੰਦ ਜੀ ਅਤੇ ਸੁੰਦਰ ਜੀ ਸਨ, ਉਨ੍ਹਾਂ ਤਪਸ੍ਵੀਆਂ, ਰਿਸ਼ੀਆਂ, ਮੁਨੀਆਂ, ਸੰਸਾਰ ਤੋਂ ਉਪਰਾਮ ਮਨਾਂ ਨੇ ਵੀ ਇਸ ਨੂੰ ਸਾਧਿਆ ਅਤੇ ਇਹ ਰਾਗ ਪੂਰਨ ਵੈਰਾਗ ਮਈ ਦਸ਼ਾ ਨੂੰ ਦਰਸਾ ਕੇ ਗੁਰੂ ਚਰਨਾਂ ਵਿਚ ਲੀਨ ਕਰਦਾ ਹੈ। ਜਿਵੇਂ ਗੁਰੂ ਸਾਹਿਬ ਜੀ ਦੇ ਵਾਕਾਂ ਤੋਂ ਵੀ ਪ੍ਰਾਪਤੀ ਹੁੰਦੀ ਹੈ :

ਜੀਅਹੁ ਨਿਰਮਲ ਬਾਹਰਹੁ ਨਿਰਮਲ ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥

*(ਰਾਮਕਲੀ ਮ: ੩, ਅਨੰਦੁ, ਪੰਨਾ 919)*

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥

*(ਰਾਮਕਲੀ ਸਦੁ, ਪੰਨਾ 923)*

ਰਾਗ ਰਾਮਕਲੀ ਦਾ ਵਿਸਥਾਰ ਸਹਿਤ ਵਿਵਰਣ *ਸੁਰ ਸਿਮਰਨ ਸੰਗੀਤ* ਦੇ ਭਾਗ ਚੌਥੇ ਵਿਚ ਪੰਨਾ 401 ਤੋਂ ਲੈ ਕੇ 410 ਤਕ ਦੇ ਆਏ ਹਾਂ। ਅੱਗੇ ਹੁਣ ਥੋੜ੍ਹਾ ਸੰਖੇਪ ਵਰਣਨ ਦੇ ਰਹੇ ਹਾਂ।

ਇਹ ਭੈਰਉ ਥਾਟ ਦਾ ਰਾਗ ਹੈ। ਇਸ ਵਿਚ ਰਿਸ਼ਭ, ਧੈਵਤ ਕੋਮਲ, ਦੋਵੇਂ ਮੱਧਮ, ਦੋਵੇਂ ਨਿਸ਼ਾਦ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ ਸੁਰ ਸ਼ੜਜ ਹੈ। ਜਾਤੀ ਸੰਪੂਰਨ-ਸੰਪੂਰਨ ਹੈ। ਗਾਉਣ ਦਾ ਸਮਾਂ ਪ੍ਰਾਤਹਿ-ਕਾਲ ਹੈ।

ਆਰੋਹ—ਸਾ ਰੇ ਗ ਮੰ ਪ ਧੁ ਨੀ ਸਾਂ।
ਅਵਰੋਹ—ਸਾਂ ਨੀ ਧੁ ਪ ਮੰ ਪ, ਧੁ ਨੀ ਧੁ ਪ, ਪਗ ਪਮ ਰੇ ਸਾ।
ਪਕੜ—ਮੰ ਪ ਧੁ ਪ ਮੰ ਪ, ਧੁ ਨੀ ਧੁ ਪ, ਪਗ ਮ ਪਰੇ ਸਾ।

# ਰਾਗ ਨਟ, ਸਰਲ ਪ੍ਰੀਚੈ

ਨਟ ਇਕ ਸ਼ੁੱਧ ਸੁਰਾਂ ਦਾ ਸੰਪੂਰਨ ਰਾਗ ਹੈ, ਪਰ ਇਸ ਦੀ ਚਾਲ ਵਕਰ ਹੈ ਅਤੇ ਵਿਸ਼ਰਾਮ ਜ਼ਿਆਦਾਤਰ ਪੂਰਵਾਰਧ ਵਿਚ ਹੈ। ਰਾਗ ਨਟ ਅਤੇ ਇਸ ਦੇ ਹੋਰ ਅਨੇਕਾਂ ਪ੍ਰਕਾਰ ਵਿਸਥਾਰ ਸਹਿਤ *ਸੁਰ ਸਿਮਰਨ ਸੰਗੀਤ* ਦੇ ਚੌਥੇ ਭਾਗ ਵਿਚ ਪੰਨਾ 421 ਤੋਂ ਲੈ ਕੇ 455 ਤਕ ਦੇ ਆਏ ਹਾਂ। ਸੋ ਪਾਠਕ-ਜਨ ਉਥੋਂ ਵੇਖ ਸਕਦੇ ਹਨ। ਇਥੇ ਸਿਰਫ਼ ਰਾਗ ਨਟ ਦਾ ਅਤੇ ਨਟ ਨਾਰਾਇਨ ਦਾ ਸੰਖੇਪ ਵਰਣਨ ਦੇ ਰਹੇ ਹਾਂ। ਰਾਗ ਨਟ ਬਿਲਾਵਲ ਥਾਟ ਦਾ ਰਾਗ ਹੈ। ਇਸ ਦੇ ਅਵਰੋਹ ਵਿਚ ਧੈਵਤ ਅਤੇ ਗੰਧਾਰ ਵਰਜਿਤ ਹਨ। ਜਾਤੀ ਸੰਪੂਰਨ-ਔੜਵ ਹੈ। ਇਸ ਦਾ ਵਾਦੀ ਸੁਰ ਮੱਧਮ, ਸੰਵਾਦੀ ਸੁਰ ਸ਼ੜਜ ਹੈ। ਇਹ ਇਕ ਸੁਤੰਤਰ ਰਾਗ ਹੈ। ਗਾਉਣ ਦਾ ਸਮਾਂ ਰਾਤ ਦਾ ਦੂਸਰਾ ਪਹਿਰ ਹੈ।

**ਆਰੋਹ**—ਸਾ ਰੇ ਗ ਮ ਪ ਧ ਨੀ ਸਾਂ।
**ਅਵਰੋਹ**—ਸਾਂ ਨੀ ਪ ਮ ਰੇ ਸਾ।
**ਪਕੜ**—ਸਾ ਗ, ਰੇ ਗ ਮ, ਮ, ਪ ਮ, ਗ, ਗ, ਮ, ਪ, ਸਾਂ ਧ ਨੀ ਪ, ਮ ਪ ਗ, ਰੇ, ਗ ਮ ਪ, ਸਾ ਰੇ ਸਾ।

# ਰਾਗ ਨਟ ਨਾਰਾਇਨ, ਸਰਲ ਪ੍ਰੀਚੈ

ਨਟ ਅਤੇ ਨਾਰਾਇਨ ਦੋ ਵੱਖਰੇ ਵੱਖਰੇ ਰਾਗ ਹਨ। ਇਕ ਨਾਰਾਇਣੀ ਵੱਖਰਾ ਰਾਗ ਵੀ ਹੈ। ਇਥੇ ਅਸੀਂ ਇਕੱਲੇ ਨਟ ਨਾਰਾਇਨ ਦੀ ਬਣਤਣ ਲਿਖ ਰਹੇ ਹਾਂ। ਇਹ ਰਾਗ ਨਟ ਅਤੇ ਨਾਰਾਇਨ ਦੇ ਮੇਲ ਨਾਲ ਉਤਪੰਨ ਹੁੰਦਾ ਹੈ। ਇਹ ਵਕਰ ਸੰਪੂਰਨ ਸੁਰਾਂ ਦਾ ਰਾਗ ਹੈ। ਇਸ ਵਿਚ ਦੋਵੇਂ ਮੱਧਮ, ਦੋਵੇਂ ਨਿਸ਼ਾਦ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਗਾਉਣ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਹੈ।

ਇਹ ਰਾਗ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਉਤਸਵ ਸਮੇਂ ਸ੍ਰੀ ਅੰਮ੍ਰਿਤਸਰ ਸਾਹਿਬ ਕਾਫ਼ੀ ਦਫ਼ਾ ਅਸਾਂ ਨੇ ਜਥੇ ਸਮੇਤ ਸੰਗਤਾਂ ਨੂੰ ਸੁਣਾ ਕੇ ਸੰਗਤਾਂ ਦੀ ਖ਼ੁਸ਼ੀ ਪ੍ਰਾਪਤ ਕੀਤੀ ਹੈ।

**ਆਰੋਹ**—ਸਾ ਰੇ ਗ ਮ ਪ ਧ ਨੀ ਸਾਂ।
**ਅਵਰੋਹ**—ਸਾਂ ਨੀ ਧ ਪ ਮੰ ਪ, ਮ ਰੇ ਸਾ।
**ਪਕੜ**—ਗ, ਮ ਪ, ਨੀ਼ ਧ ਨੀ਼, ਧ ਪ, ਮੰ ਪ, ਮ ਰੇ ਸਾ।

ਨੂੰ ਇਸ ਪ੍ਰਕਾਰ ਲਗਾਉਂਦੇ ਹਨ ਕਿ ਸਰੋਤਾਵਾਂ ਨੂੰ ਪਤਾ ਹੀ ਨਾ ਲੱਗੇ ਕਿ ਇਹ ਕੋਮਲ ਹੈ ਜਾਂ ਸ਼ੁੱਧ ਅਤੇ ਮਾਲੀ ਗਉੜਾ ਦੀ ਵਿਸ਼ੇਸ਼ਤਾ ਭੀ ਇਸੀ ਵਿਚ ਹੈ। ਗਾਉਣ ਦਾ ਸਮਾਂ ਸ਼ਾਮ ਦਾ ਹੈ।

**ਆਰੋਹ**—ਸਾ, ਨ਼ੀ ਰੇ਼, ਨ਼ੀ ਧ਼, ਨ਼ੀ ਰੇ਼ ਗ, ਮੰ ਪ, ਮੰ ਧ ਨੀ ਸਾਂ।
**ਅਵਰੋਹ**—ਸਾਂ ਨੀ ਧ ਪ, ਮੰ ਗ ਰੇ਼ ਸਾ।
**ਪਕੜ**—ਸਾ, ਰੇ਼ ਨ਼ੀ, ਧ਼ ਨ਼ੀ, ਪ ਧ ਮੰ ਗ ਮੰ ਗ ਰੇ਼ ਸਾ।

## ਆਲਾਪ

1. ਸਾ, ਰੇ਼—ਸਾ, ਨ਼ੀ ਸਾ ਧ਼, ਪ਼ ਧ਼, ਨ਼ੀ ਧ਼ ਸਾ, ਸਾ ਨ਼ੀ ਧ਼ ਨ਼ੀ ਰੇ਼—ਗ, ਰੇ਼ ਸਾ।
2. ਨ਼ੀ ਰੇ਼ ਗ, ਮੰ ਗ ਰੇ਼ ਸਾ, ਸਾ ਰੇ਼ ਗ ਮੰ ਪ, ਧ ਪ ਮੰ ਪ, ਧ ਪ ਮੰ ਗ, ਰੇ਼ ਗ ਮੰ ਪ ਮੰ ਗ ਰੇ਼, ਪ ਰੇ਼ ਗ ਰੇ਼ ਸਾ।
3. ਸਾ, ਨ਼ੀ ਰੇ਼—ਸਾ ਰੇ਼ ਰੇ਼ ਧ ਸਾ, ਮ਼ ਧ਼ ਸਾ, ਰੇ਼ ਰੇ਼ ਧ ਸਾ, ਰੇ਼ ਰੇ਼ ਸਾ, ਨ਼ੀ ਧ਼ ਨ਼ੀ, ਮ਼ ਧ਼ ਨ਼ੀ, ਧ਼ ਨ਼ੀ, ਮ਼ ਧ਼ ਮ਼ ਨ਼ੀ, ਗ ਮੰ ਧ ਨ਼ੀ, ਰੇ਼ ਰੇ਼ ਸਾ।
4. ਨ਼ੀ ਸਾ ਗ, ਸਾ, ਨ਼ੀ ਸਾ ਨ਼ੀ ਗ, ਰੇ਼ ਰੇ਼ ਸਾ, ਸਾ ਰੇ਼ ਗ, ਮੰਗ, ਮੰ ਰੇ਼ ਗ, ਨ਼ੀ ਨ਼ੀ ਰੇ਼ ਸਾਂ।
5. ਸਾ, ਰੇ਼ ਰੇ਼ ਸਾ, ਰੇ਼ ਪ, ਮੰ ਗ ਰੇ਼ ਸਾ, ਧ਼ ਪ, ਮੰ ਧ਼ ਪ, ਧ਼ ਪ, ਮੰ ਗ, ਮੰ ਰੇ਼ ਗ, ਮੰ ਧ ਮੰ ਗ, ਮੰਗ ਰੇ਼ ਸਾ।
6. ਪ ਮੰ ਧ਼ ਪ, ਮੰ ਧ ਪ, ਗ ਮੰ ਧ ਨੀ, ਸਾਂ ਰੇਂ਼, ਸਾਂ, ਸਾਂ ਨੀ ਰੇਂ਼ ਨੀ, ਧ, ਪ, ਸਾਂ ਨੀ ਧ ਪ, ਮੰ ਧ ਪ, ਮੰ ਗ, ਰੇ਼ ਗ ਮੰ ਪ, ਧ਼ ਪ ਮੰ ਪ, ਮੰ ਗ, ਰੇ਼ ਗ ਮੰ, ਰੇ਼ ਗ ਰੇ਼ ਸਾ।
7. ਨ਼ੀ ਰੇ਼ ਗ ਮੰ ਧ, ਮੰ ਗ ਮੰ, ਧ ਮੰ ਗ ਮੰ, ਧ਼ ਪ, ਮੰ ਗ, ਰੇ਼ ਪ, ਸਾਂ ਧ਼ ਪ, ਮੰ ਧ਼ ਪ, ਸਾਂ ਨੀ ਧ਼ ਪ਼, ਮੰ ਗ ਰੇ਼ ਗ, ਪ ਮੰ ਧ਼ ਪ, ਮੰ ਗ ਰੇ਼ ਸਾ, ਨ਼ੀ ਰੇ਼ ਗ ਰੇ਼, ਸਾ ਨ਼ੀ ਸਾ।

## ਸ਼ਬਦ

## ਮਾਲੀ ਗਉੜਾ ਮਹਲਾ ੪ (ਪੰਨਾ 985)

ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ਰਹਾਉ॥
ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥
ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥
ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥
ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥
ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥
ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥੩॥
ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥
ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥੪॥

## ਰਾਗ ਮਾਲੀ ਗਉੜਾ

### ਚਾਰ ਤਾਲ

### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਸਰਗਮ | ਮ॑ | ਗ | ਰੇ॒ | ਸਾ | ਨ਼ੀ | ਨ਼ੀ | ਰੇ॒ | ਰੇ॒ | ਗ | ਰੇ॒ | ਨ਼ੀ | ਸਾ |
| ਸ਼ਬਦ | ਸਭਿ | ਸਿਧ | ਸਾ | ऽ | ਧਿ | ਕ | ਮੁ | ਨਿ | ਜ | ਨਾ | ਮ | ਨਿ |
| | ਨ਼ੀ | — | ਰੇ॒ | ਗ | ਗ | ਮ॑ | ਗ | ਰੇ॒ | ਰੇ॒ | ਨ਼ੀ | ਸਾ | ਸਾ |
| | ਭਾ | ऽ | ਵ | ਨੀ | ਹ | ਰਿ | ਧਿਆ | ऽ | ऽ | ਇਓ | ऽ | ऽ |
| | ਨ਼ੀ | ਨ਼ੀ | ਨ਼ੀ | ਰੇ॒ | ਰੇ॒ | ਰੇ॒ | ਨ਼ੀ | ਨ਼ੀ | ਪ | ਮ॑ | ਗ਼ | ਗ |
| | ਅ | ਪ | ਰੰ | ਪਰੋ | ਪਾ | ਰ | ਬ੍ਰ | ਹਮੁ | ਸੁਆ | ऽ | ਮੀ | ऽ |
| | ਮ॑ | ਮ॑ | ਧ | ਮ॑ | ਧ | ਸਾ | ਨ਼ੀ | ਰੇ॒ | ਗ | ਰੇ॒ | ਸਾ | — |
| | ਹ | ऽ | ਰਿ | ਅ | ਲ | ਖੁ | ਗੁ | ਰੂ | ਲ | ਖਾ | ਇਓ | ऽ |
| ਤਾਲ ਚਿੰਨ੍ਹ | X | | 0 | | 2 | | 0 | | 3 | | 4 | |

## ਅੰਤਰਾ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਸਰਗਮ | ਮ॑ | ਮ॑ | ਗ | ਮ॑ | ਧ | ਧ | ਸਾਂ | ਸਾਂ | ਸਾਂ | ਨੀ | ਰੁੇਂ | ਸਾਂ |
| ਸ਼ਬਦ | ਹਮ | ਨੀ | ਚ | ਮ | ਧਿ | ਮ | ਕ | ਰ | ਮ | ਕੀ | ਏ | ऽ |
| | ਰੁੇਂ | ਰੁੇਂ | ਰੁੇਂ | ਗਾਂ | ਰੁੇਂ | ਰੁੇਂ | ਨੀ | ਨੀ | ਪ | ਪ | ਪ | ਪ |
| | ਨ | ਹੀ | ਚੇ | ਤਿ | ਓ | ऽ | ਹ | ਰਿ | ਰਾ | ऽ | ਇਓ | ऽ |
| | ਮ॑ | ਮ॑ | ਗ | ਮ॑ | ਧ | ਧ | ਸਾਂ | ਸਾਂ | ਸਾਂ | ਨੀ | ਰੁੇਂ | ਸਾਂ |
| | ਹ | ਰਿ | ਆ | ऽ | ਨਿ | ਮੋ | ਲਿ | ਓ | ਸ | ਤਿ | ਗੁ | ਰੂ |
| | ਨੀ | ਨੀ | ਪ | ਪ | ਮ॑ | ਗ | ਮ॑ | ਗ | ਰੁੇ | ਰੁੇ | ਨੀ | ਸਾ |
| | ਖਿ | ਨੁ | ऽ | ਬੰ | ऽ | ਧ | ਮੁਕ | ਤਿ | ਕ | ਰਾ | ਇਓ | ऽ |
| ਤਾਲ ਚਿੰਨ੍ਹ | x | | 0 | | 2 | | 0 | | 3 | | 4 | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਲੀ ਗਉੜਾ ਮਹਲਾ ੪ (ਪੰਨਾ 985)

ਮੇਰਾ ਮਨੁ ਰਾਮ ਨਾਮਿ ਰਸਿ ਲਾਗਾ॥
ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ॥੧॥ਰਹਾਉ॥
ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ॥੧॥
ਮਨਮੁਖ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ॥੨॥
ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ॥
ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ॥੩॥
ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ॥
ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ॥੪॥

## ਰਾਗ ਮਾਲੀ ਗਉੜਾ

### ਤਿੰਨ ਤਾਲ

#### ਸਥਾਈ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
| ਸਰਗਮ | ਸਾ | ਗ | ਪ | ਧ | ਮ॑ | ਗ | ਰੇ̱ | ਸਾ | ਸਾ | ਸਾ | ਨ਼ੀ | ਧ਼ | ਸਾ | ਨ਼ੀ | ਰੇ̱ | ਸਾ |
| ਸ਼ਬਦ | ਮੇ | ਰਾ | ਮ | ਨੁ | ਰਾ | ऽ | ਮ | ਨਾ | ऽ | ਮਿ | ਰ | ਸਿ | ਲਾ | ऽ | ਗਾ | ऽ |
| | ਸਾ | ਸਾ | ਗ | ਮ॑ | ਪ | ਮ॑ | ਪਮ॑ | ਧਪ | ਪ | ਨੀ | ਧ | ਪ | ਮ॑ਪ | ਧਪ | ਮ॑ | ਗ |
| | ਕ | ਮ | ਲ | ਪ੍ਰ | ਗਾ | ऽ | ਸੁऽ | ਭऽ | ਇਆ | ऽ | ਗੁ | ਰੁ | ਪਾऽ | ऽऽ | ਇਆ | ऽ |
| | ਗੁ | ਮ॑ | ਧ | ਨੀ | ਸਾਂ | ਨੀ | ਰੇਂ | ਸਾਂ | ਸਾਂਨੀ | ਰੇਂਸਾਂ | ਨੀਧ | ਪਪ | ਮ॑ਗ | ਮ॑ਗ | ਮ॑ਗ | ਰੇ̱ਸਾ |
| | ਹ | ऽ | ਰਿ | ऽ | ਜ | ਪਿ | ਓ | ऽ | ਭ੍ਰਮੁऽ | ਮੁऽ | ਭऽ | ਉऽ | ਭਾऽ | ऽऽ | ਗਾऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਗ | ਗ | ਗ | ਧ | ਮ॑ | ਧ | ਗ | ਸਾਂ | ਸਾਂ | ਸਾਂ | ਸਾਂ | ਨੀ | ਰੇ̱ਂ | ਸਾਂ | ਸਾਂ |
| | ਭੈ | ऽ | ਭਾ | ਇ | ਭ | ਗ | ਤਿ | ऽ | ਲਾ | ਗੋ | ਮੇ | ਰਾ | ਹੀ | ਅ | ਰਾ | ऽ |
| | ਗਾਂ | ਗਾਂ | ਮ॑ਂ | ਗਾਂ | ਰੇ̱ਂ | ਸਾਂ | ਸਾਂ | ਸਾਂ | ਸਾਂਨ਼ੀ | ਰੇ̱ਸਾ | ਨੀਧ | ਪਪ | ਮ॑ਧ | ਮ॑ਗ | ਮ॑ਗ | ਰੇ̱ਸਾ |
| | ਮ | ਨੁ | ਸੋ | ਇਓ | ਗੁ | ਰ | ਮ | ਤਿ | ਜਾऽ | ऽऽ | ऽऽ | ऽऽ | ਗਾऽ | ऽऽ | ऽऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਲੀ ਗਉੜਾ ਮਹਲਾ ੪ (ਪੰਨਾ 984)

ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥
ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥੧॥
ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥
ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥੨॥
ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥
ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥੩॥
ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥੪॥

## ਰਾਗ ਮਾਲੀ ਗਉੜਾ

### ਝਪਤਾਲ

### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਸਰਗਮ | ਪਮੇਂ | ਧਪਮੇਂਪ | ਮੇਂ | ਗ | ਗ | ਮੇਂ | ਗਰੇ | ਗ | ਗ | ਗ |
| ਸ਼ਬਦ | ਅਨਿ | ਕSSS | ਜ | ਤ | ਨ | ਕ | ਰਿS | ਰ | ਹੇ | S |
| | ਗਰੇ | ਗ | ਰੇਗ | ਮੇਂਪ | ਪ | ਪ | ਗ | ਪਗ | ਰੇਸਾ | ਸਾ |
| | ਹS | ਰਿ | ਅੰS | SS | ਤੁ | ਨਾ | ਹੀ | ਪਾS | SS | ਇਆ |
| | ਸਾ | ਸਾ | ਨੀ | ਧ | ਪ | ਗਗ | ਮੇਂ | ਗਰੇ | ਗ | ਗ |
| | ਹਰਿ | ਅਗ | ਮ | ਅਗ | ਮ | ਅਗਾ | ਧਿ | ਬੋS | S | ਧਿ |
| | ਧੁਮੇਂ | ਧੁਨੀ | ਸਾਂਰੇਂ | ਸਾਂਨੀ | ਧੁਪ | ਮੇਂਧ | ਮੇਂਗ | ਪਗ | ਰੇ | ਸਾਸਾ |
| | ਆS | ਦੇਸੁ | ਹਰਿ | ਪ੍ਰS | ਭS | ਰਾS | SS | ਇਆ | S | SS |
| ਤਾਲ ਚਿੰਨ੍ਹ | X | | 2 | | | 0 | | 3 | | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| | ਗ | ਗ | ਧਮੇਂ | ਧ | ਨੀ | ਮੇਂਧੁ | ਨੀਸਾਂ | ਰੇਂ | ਸਾਂ | ਸਾਂ |
| | ਕਾ | ਮੁ | ਕ੍ਰੋS | S | ਧੁ | ਲੋS | ਭੁS | ਮੋ | ਹੁ | ਨਿਤ |
| | ਗਂਰੇਂ | ਮੇਂਗਂ | ਰੇਂ | ਸਾਂ | ਸਾਂ | ਸਾਂਨੀ | ਧੁਪ | ਗਪ | ਗਰੇ | ਸਾ |
| | ਝS | ਗS | ਰ | S | ਤੇ | ਝS | ਗS | ਰਾS | SS | ਇਆ |
| ਤਾਲ ਚਿੰਨ੍ਹ | X | | 2 | | | 0 | | 3 | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਸ਼ਬਦ

## ਮਾਲੀ ਗਉੜਾ ਮਹਲਾ ੪ (ਪੰਨਾ 984)

ਜਪਿ ਮਨ ਰਾਮ ਨਾਮੁ ਸੁਖਦਾਤਾ॥
ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥੧॥ਰਹਾਉ॥
ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ॥
ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ॥੧॥
ਧਨੁ ਧਨੁ ਸਾਧੁ ਜਿਨ੍ਹੀ ਹਰਿ ਪ੍ਰਭੁ ਪਾਇਆ ਤਿਨ੍ ਪੂਛਉ ਹਰਿ ਕੀ ਬਾਤਾ॥
ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ॥੨॥
ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ॥
ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ॥੩॥
ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ॥੪॥

## ਰਾਗ ਮਾਲੀ ਗਉੜਾ

### ਤਿੰਨ ਤਾਲ

ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਸਾ | ਗ | ਮ॑ | ਧ | ਮ॑ | ਗ | ਰੇ | ਸਾ | ਸਾ | ਸਾ | ਨ਼ੀ | ਧ | ਸਾ | ਨ਼ੀ | ਰੇ | ਸਾ |
| ਸ਼ਬਦ | ਜ | ਪਿ | ਮ | ਨ | ਰਾ | ਙ | ਮ | ਨਾ | ਙ | ਮੁ | ਸੁ | ਖ | ਦਾ | ਙ | ਤਾ | ਙ |
| | ਸਾ | ਸਾ | ਗ | ਮ॑ | ਪ | ਪ | ਪ | ਪ | ਪ | ਪ | ਪ | ਪ | ਮ॑ਧ | ਧਪ | ਮ॑ | ਗ |
| | ਸ | ਤ | ਸੰ | ਙ | ਗ | ਤਿ | ਮਿ | ਲਿ | ਹ | ਰਿ | ਸਾ | ਦੂ | ਆਙ | ਙਙ | ਇਆ | ਙ |
| | ਧ | ਮ॑ | ਧ | ਧ | ਨੀ | ਸਾਂ | ਰੇਂ | ਸਾਂ | ਸਾਂਨੀ | ਧਪ | ਮ॑ਧ | ਧ | ਮ॑ਧ | ਮ॑ਗ | ਮ॑ਗ | ਰੇਸਾ |
| | ਗੁ | ਰ | ਮੁ | ਖਿ | ਬ੍ਰ | ਹ | ਮੁ | ਪ | ਛਾਙ | ਙਙ | ਙਙ | ਙ | ਤਾਙ | ਙਙ | ਙਙ | ਙਙ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਗ | ਧ | ਮ॑ | ਧ | – | ਮ॑ | ਧ | ਸਾਂ | ਸਾਂ | ਸਾਂ | ਸਾਂ | ਨੀ | ਰੇਂ | ਸਾਂ | ਸਾਂ |
| | ਵ | ਡ | ਭਾ | ਙ | ਗੀ | ਙ | ਗੁ | ਰ | ਦ | ਰ | ਸ | ਨੁ | ਪਾ | ਙ | ਇਆ | ਙ |
| | ਗਂ | ਗਂ | ਰੇਂ | ਮ॑ਂ | ਗਂ | ਰੇਂ | ਸਾਂ | ਸਾਂ | ਸਾਂਨੀ | ਧਪ | ਮ॑ | ਧ | ਮ॑ਧ | ਮਗ | ਮ॑ਗ | ਰੇਸਾ |
| | ਗੁ | ਰਿ | ਮਿ | ਲਿ | ਐ | ਙ | ਹ | ਰਿ | ਪ੍ਰਙ | ਙਙ | ਭੂ | ਙ | ਜਾਙ | ਙਙ | ਤਾਙ | ਙਙ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਤਾਨਾਂ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| 1 | ਸਾਸਾ | ਸਾਸਾ | ਰੇ̱ਸਾ | ਸਾਸਾ | ਗਗ | ਗਗ | ਰੇ̱ਗ | ਰੇ̱ਸਾ | ਸਾਨ਼ੀ | ਧਪ਼ | ਮ॑ਧ਼ | ਪ਼ਪ਼ | ਪਪ | ਪਪ | ਧਪ | ਮ॑ਗ |
| | ਰੇ̱ਗ | ਮ॑ਪ | ਮ॑ਗ | ਰੇ̱ਸਾ | ਸਾ | ਰੇ̱ਗ | ਮ॑ਪ | ਮ॑ਗ | ਰੇ̱ਸਾ | ਸਾ | ਰੇ̱ਗ | ਮ॑ਪ | ਮ॑ਗ | ਰੇ̱ਸਾ | ਸਾ | ਸਾ |
| 2 | ਸਾਗ | ਗਗ | ਨ਼ੀਸਾ | ਸਾਸਾ | ਧ਼̱ਧ਼̱ | ਧ਼̱ਧ਼̱ | ਪ਼ਧ਼̱ | ਨ਼ੀਸਾ | ਰੇ̱ਰੇ̱ | ਰੇ̱ਸਾ | ਨ਼ੀਰੇ̱ | ਗਗ | ਮਗ | ਰੇ̱ਗ | ਪਮ॑ | ਧ̱ਪ |
| | ਮ॑ਗ | ਰੇ̱ਗ | ਮ॑ਗ | ਪਮ॑ | ਧਪ | ਨੀਧ | ਸਾਂਨੀ | ਰੇ̱ਂਸਾਂ | ਸਾਂਨੀ | ਨੀਧ | ਧਪ | ਪਮ॑ | ਧਪ | ਮ॑ਗ | ਰੇ̱ਰੇ̱ | ਰੇ̱ਰੇ̱ |
| | ਸਾਂਨੀ | ਨੀਧ | ਧਪ | ਪਮ॑ | ਧਪ | ਮ॑ਗ | ਰੇ̱ਰੇ̱ | ਰੇ̱ਰੇ̱ | ਸਾਂਨੀ | ਨੀਧ | ਧਪ | ਪਮ॑ | ਧਪ | ਮ॑ਗ | ਰੇ̱ਰੇ̱ | ਰੇ̱ਰੇ̱ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

# ਸ਼ਬਦ

## ਮਾਲੀ ਗਉੜਾ ਮਹਲਾ ੪ (ਪੰਨਾ 985)

ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥
ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ਰਹਾਉ॥
ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥
ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥੧॥
ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥
ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥੨॥
ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥
ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥੩॥
ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥
ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥੪॥

## ਰਾਗ ਮਾਲੀ ਗਉੜਾ

### ਚਾਰ ਤਾਲ

### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਸਰਗਮ | ਨ਼ੀ | ਰੇ̱ | ਗ | ਮ॑ਧ | ਮ॑ | ਗ | ਰੇ̱ | ਸਾ | ਸਾ | ਧ਼ | ਧ਼ | ਪ਼ |
| ਸ਼ਬਦ | ਮੇ | ਰੇ | ਮ | ਨऽ | ਭ | ਜੁ | ਹ | ऽ | ਰਿ | ਹ | ऽ | ਰਿ |
| | ਮ॑ | ਧ | ਮ॑ | ਸਾਂ | ਸਾਂ | ਸਾਂ | ਪ | — | ਮ॑ਗ | ਮ॑ | ਗਰੇ̱ | ਸਾ |
| | ਨਾ | ऽ | ऽ | ਮੁ | ਗੁ | ऽ | ਪਾ | ऽ | ਲਾऽ | ऽ | ऽऽ | ऽ |
| ਤਾਲ ਚਿੰਨ੍ਹ | x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| | ਗ | ਧਮ॑ | ਧ | ਮ॑ | ਗ | ਰੇ̱ | ਸਾ | — | ਸਾ | ਧ | ਮ॑ | ਧ |
| | ਮੇ | ऽऽ | ਰਾ | ਮ | ऽ | ਨੁ | ਤ | ऽ | ਨੁ | ਲੀ | ऽ | ਨੁ |
| | ਸਾਂ | — | ਸਾਂ | ਨੀ | ਰੇਂ̱ | ਸਾਂ | ਨੀ | ਰੇਂ̱ | ਗਂ | ਮ॑ਗਂ | ਰੇਂ̱ | ਸਾਂ |
| | ਭ | ऽ | ਇ | ਆ | ਰਾ | ऽ | ਮ | ਨਾ | ऽ | ਮੈऽ | ऽ | ऽ |
| | ਨੀ | ਰੇਂ̱ | ਨੀ | ਧ̱ | ਧ̱ | ਪ | ਗ | ਧਮ॑ | ਧ | ਗ | ਮ॑ | ਗ |
| | ਮ | ਤਿ | ਗੁ | ਰ | ਮ | ਤਿ | ਰਾ | ऽऽ | ऽ | ਮ | ऽ | ਰ |
| | ਸਾਂ | ਧ̱ | ਸਾਂ | ਸਾਂਧ | ਮ॑ਗ | ਰੇ̱ਸਾ | ਪ | ਪ | ਮ॑ਗ | ਮ॑ | ਗਰੇ̱ | ਸਾ |
| | ਸਾ | ऽ | ऽ | ऽऽ | ਲਾऽ | ऽऽ | ਗੁ | ऽ | ਪਾऽ | ऽ | ਲਾऽ | ऽ |
| ਤਾਲ ਚਿੰਨ੍ਹ | x | | 0 | | 2 | | 0 | | 3 | | 4 | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਲੀ ਗਉੜਾ ਮਹਲਾ ੫ (ਪੰਨਾ 987)

ਇਹੀ ਹਮਾਰੈ ਸਫਲ ਕਾਜ ॥ ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ਰਹਾਉ॥
ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥
ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥੧॥
ਸੰਤਸੰਗਿ ਮੇਰੇ ਮਨ ਕੀ ਪ੍ਰੀਤਿ॥ ਸੰਤ ਗੁਨ ਬਸਹਿ ਮੇਰੈ ਚੀਤਿ॥
ਸੰਤ ਆਗਿਆ ਮਨਹਿ ਮੀਠ॥ ਮੇਰਾ ਕਮਲੁ ਬਿਗਸੈ ਸੰਤ ਡੀਠ॥੨॥
ਸੰਤਸੰਗਿ ਮੇਰਾ ਹੋਇ ਨਿਵਾਸੁ॥ ਸੰਤਨ ਕੀ ਮੋਹਿ ਬਹੁਤੁ ਪਿਆਸ॥
ਸੰਤ ਬਚਨ ਮੇਰੇ ਮਨਹਿ ਮੰਤ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ॥੩॥
ਮੁਕਤਿ ਜੁਗਤਿ ਏਹਾ ਨਿਧਾਨ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ॥
ਨਾਨਕ ਕਉ ਪ੍ਰਭ ਦਇਆ ਧਾਰਿ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥

## ਰਾਗ ਮਾਲੀ ਗਉੜਾ

### ਚਾਰ ਤਾਲ

#### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਸਰਗਮ | ਨ਼ੀਮੰ | ਗਰੇ | ਸਾ | ਨ਼ੀਧ਼ | ਨ਼ੀ | ਨ਼ੀ | ਮੰਧ਼ | ਨ਼ੀਸਾ | ਸਾ | ਨ਼ੀਰੇ | ਸਾ | ਸਾ |
| ਸ਼ਬਦ | ਇऽ | ਹੀऽ | ਹ | ਮਾऽ | ऽ | ਰੈ | ਸऽ | ਫऽ | ਲ | ਕਾऽ | ऽ | ਜ |
| | ਰੇਸਾ | ਸਾਧ | ਪ | ਮੰਧ | ਪ | ਪ | ਮੰਧ | ਮੰਗ | ਮੰਗ | ਸਾਰੇ | ਨ਼ੀਸਾ | ਸਾ |
| | ਅऽ | ਪੁऽ | ਨੇ | ਦਾऽ | ਸ | ਕਉ | ਲੇऽ | ਹੁऽ | ਨਿऽ | ਵਾऽ | ऽऽ | ਜਿ |
| ਤਾਲ ਚਿੰਨ੍ਹ | x | | 0 | | 2 | | 0 | | 3 | | 4 | |

#### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| | ਮੰਮੰ | ਮੰਗ | ਨੀਮੰ | ਧਮੰਧ | ਨੀਸਾਂ | ਸਾਂ | ਨੀਰੇਂ | ਸਾਂ | ਸਾਂਨੀ | ਸਾਂਗਂ | ਰੇਂ | ਨੀਸਾਂ |
| | ਚऽ | ਰऽ | ਨऽ | ਸੰऽऽ | ਤऽ | ਹ | ਮਾऽ | ऽ | ਥऽ | ਮੋऽ | ऽ | ਰऽ |
| | ਸਾਂ | ਨੀਰੇਂ | ਨੀਧੁ | ਪ | ਮੰਧ | ਮੰ | ਗ | ਗ | ਮੰਗ | ਸਾਰੇ | ਨ਼ੀਸਾ | ਸਾ |
| | ਨੈ | ऽऽ | ਨਿऽ | ਦ | ਰऽ | ਸੁ | ਪੇ | ਖਉ | ਨਿਸਿ | ਭੋऽ | ऽऽ | ਰ |
| ਤਾਲ ਚਿੰਨ੍ਹ | x | | 0 | | 2 | | 0 | | 3 | | 4 | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਰਾਗ ਮਾਰੂ ਬਾਰੇ ਵਿਚਾਰ (1)

ਮਾਰੂ ਰਾਗ ਦੇ ਕਈ ਪ੍ਰਕਾਰ ਪ੍ਰਚਲਿਤ ਹਨ। ਇਸ ਲਈ ਬਹੁਤੇ ਪ੍ਰਸਿੱਧ ਗਾਇਕਾਂ ਨੂੰ ਮਾਰੂ ਰਾਗ ਨੂੰ ਕਿਸੇ ਇਕ ਥਾਟ ਵਿਚ ਸਿੱਧ ਕਰਨਾ ਅਸੰਭਵ ਹੈ। ਇਸ ਲਈ ਇਥੇ ਮਾਰੂ ਰਾਗ ਬਾਰੇ ਥੋੜ੍ਹੀ ਵਿਚਾਰ ਕਰਨੀ ਅਤਿ ਜ਼ਰੂਰੀ ਹੈ। ਜਿਵੇਂ ਅਸੀਂ ਭੈਰਵੀ, ਧਨਾਸਿਰੀ, ਟੋਡੀ, ਬਿਲਾਵਲ, ਕਲਿਆਣ, ਕਾਨੜੇ ਆਦਿਕਾਂ ਦੇ ਕਈ ਰੂਪ ਮੰਨਦੇ ਆ ਰਹੇ ਹਾਂ, ਉਸੀ ਪ੍ਰਕਾਰ ਮਾਰੂ ਰਾਗ ਦੇ ਵੀ ਕਈ ਸਰੂਪ ਪ੍ਰਗਟ ਹੁੰਦੇ ਹਨ। ਇਸ ਵਿਚ ਕੋਈ ਸ਼ੰਕਾ ਵਾਲੀ ਗੱਲ ਨਹੀਂ ਹੈ ਕਿਉਂਕਿ ਸੰਗੀਤ ਹਮੇਸ਼ਾ ਪਰਿਵਰਤਨਸ਼ੀਲ ਹੈ ਅਤੇ ਜਨ-ਰੁਚੀ ਦੇ ਅਨੁਸਾਰ ਆਪਣਾ ਰੂਪ ਬਦਲਦਾ ਰਿਹਾ ਹੈ।

ਪ੍ਰਾਚੀਨ ਕਾਲ ਤੋਂ ਲੈ ਕੇ ਆਧੁਨਿਕ ਕਾਲ ਤਕ ਰਾਗਾਂ ਦੇ ਕਈ ਰੂਪ ਬਦਲੇ ਤੇ ਕਈ ਰਾਗ ਨਵੇਂ ਉਤਪੰਨ ਹੋਏ। ਸੋ ਅਜੋਕੇ ਮਾਰਵ ਰਾਗ ਪੁਰਾਤਨ ਸਮੇਂ ਮਾਰੂਵ ਕਹਿ ਕੇ ਪੁਕਾਰਿਆ ਜਾਂਦਾ ਸੀ। ਮਾਰੂਵ ਦਾ ਬਦਲਦਾ-ਬਦਲਦਾ ਰੂਪ ਅੱਜ ਦਾ ਮਾਰਵਾ ਬਣ ਗਿਆ ਹੈ। ਪੁਰਾਤਨ ਸਿੱਖ ਰਾਗੀ ਮਾਰਵੇ ਨੂੰ ਹੀ ਮਾਰੂ ਰਾਗ ਦੀ ਵੱਡਤਾ ਦਿੰਦੇ ਸਨ ਅਤੇ ਲੇਖਕ ਨੇ ਵੀ ਇਸ ਰੂਪ ਨੂੰ ਹੀ ਸਹੀ ਮਾਰੂ ਰਾਗ ਸਮਝਿਆ, ਕਿਉਂਕਿ ਮਾਰੂ ਜਾਂ ਮਾਰਵਾ ਨਾਮ ਮਿਲਦਾ-ਜੁਲਦਾ ਹੈ। ਜੇਕਰ ਮਾਰਵੇ ਦੇ ਨਾਲ 'ਵਾ' ਅੱਖਰ ਨਾ ਲਾਇਆ ਜਾਵੇ ਤਾਂ ਇਕੱਲਾ ਮਾਰੂ ਹੀ ਰਹਿ ਜਾਂਦਾ ਹੈ।

ਜਿਵੇਂ ਅੱਜ ਤੋਂ 500 ਸਾਲ ਪਹਿਲਾਂ ਕਿਸੇ ਪਦਾਰਥ ਦਾ ਨਾਮ ਕਿਸੇ ਬੋਲੀ ਵਿਚ ਪ੍ਰਚਲਿਤ ਹੁੰਦਾ ਹੈ ਤਾਂ ਅੱਜ ਉਸ ਦਾ ਨਾਮ ਬਦਲਦਾ-ਬਦਲਦਾ ਹੋਰ ਹੀ ਰੂਪ ਧਾਰ ਜਾਂਦਾ ਹੈ। ਉਦਾਹਰਣ ਦੇ ਤੌਰ 'ਤੇ ਅੱਜ ਕੱਲ ਦੀ ਦਿੱਲੀ ਸ਼ਹਿਰ ਦੇ ਪੁਰਾਤਨ ਕਈ ਨਾਮ ਪ੍ਰਚਲਿਤ ਸਨ, ਜਿਵੇਂ ਇੰਦ੍ਰਪ੍ਰਸਤ, ਹਸਤਨਾਪੁਰ, ਰਾਜਨਗਰ, ਮਹਾਂਨਗਰ ਆਦਿਕ। ਪਰ ਸਮੇਂ ਅਨੁਸਾਰ ਨਾਮ ਬਦਲਦੇ-ਬਦਲਦੇ ਅੱਜ ਇਕ ਦਿੱਲੀ ਹੀ ਨਾਮ ਪ੍ਰਚਲਿਤ ਹੈ ਤੇ ਹੁਣ ਦਿੱਲੀ ਦੇ ਨਾਲ 'ਨਵੀਂ ਦਿੱਲੀ' ਵੀ ਜੋੜ ਦਿੱਤਾ ਗਿਆ ਹੈ।

ਐਨ ਇਸੇ ਤਰ੍ਹਾਂ ਪੁਰਾਤਨ ਸਮੇਂ ਵਿਚ ਮਾਰਵੇ ਨੂੰ ਹੀ ਮਾਰੂ ਰਾਗ ਕਿਹਾ ਜਾਂਦਾ ਸੀ। ਮਾਰੂ ਨੂੰ ਹੀ ਸੁੰਦਰ, ਸਜਾਵਟ ਵਾਲਾ, ਸੋਹਣਾ, ਭਾਰਾ ਲਫ਼ਜ਼ ਬਣਾਉਣ ਲਈ 'ਵ' ਅੱਖਰ ਨਾਲ ਰਲਾਇਆ ਗਿਆ। ਜਿਵੇਂ ਕਿ ਇਕ ਦਿਨ ਮੈਂ ਪਾਕਿਸਤਾਨ ਦਾ ਸਟੇਸ਼ਨ ਰੇਡਿਓ 'ਤੇ ਲਾ ਬੈਠਾ। ਉਸ ਵਕਤ ਅਨਾਊਂਸਰ ਨੇ ਆਖਿਆ ਕਿ ਹੁਣ ਅਮਕੇ ਰਾਗੀ ਰਾਤ ਕੀ ਪੂਰੀਆ ਰਾਗ ਗਾਉਣਗੇ। ਜਦ ਉਨ੍ਹਾਂ ਦਾ ਰਾਗ ਸ਼ੁਰੂ ਹੋਇਆ ਅਤੇ ਰਾਗ ਦੀ ਪਛਾਣ ਕੀਤੀ ਗਈ ਤਾਂ ਉਹ ਰਾਗ ਸਹੀ ਅਰਥਾਂ ਵਿਚ ਪੂਰੀਆ ਹੀ ਸੀ। ਹੁਣ ਇਹ ਨਹੀਂ ਪਤਾ ਕਿ ਉਨ੍ਹਾਂ ਨੇ 'ਰਾਤ ਕੀ' ਸ਼ਬਦ ਨਾਲ ਕਿਉਂ ਟੰਗਿਆ।

ਇਸ ਕਰਕੇ ਅਸੀਂ ਪ੍ਰਸਿੱਧ ਮਾਰਵੇ ਰਾਗ ਨੂੰ ਹੀ ਮਾਰੂ ਨਾਮ ਦਿੰਦੇ ਹੋਇਆਂ ਗੁਰਮਤਿ ਸ਼ੈਲੀ ਦਾ ਪ੍ਰਸਿੱਧ ਮਾਰੂ ਰਾਗ ਲਿਖ ਰਹੇ ਹਾਂ। ਇਸ ਵਿਚ ਰਿਸ਼ਭ ਸੁਰ ਕੋਮਲ, ਮੱਧਮ ਤੀਬਰ

ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਹ 6 ਸੁਰਾਂ ਦਾ ਰਾਗ ਹੈ, ਪੰਚਮ ਇਸ ਵਿਚ ਨਹੀਂ ਲੱਗਦਾ ਅਤੇ ਗੰਧਾਰ ਵਾਦੀ, ਨਿਸ਼ਾਦ ਸੁਰ ਸੰਵਾਦੀ ਹੈ। ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ ਅਤੇ ਰਾਤ ਦੇ ਪਹਿਲੇ ਪਹਿਰ ਵੀ ਗਾਇਆ ਜਾ ਸਕਦਾ ਹੈ।

ਇਸੇ ਤਰ੍ਹਾਂ ਇਕ ਮਾਰੂ ਰਾਗ ਸ਼ੁੱਧ ਰਿਸ਼ਭ ਵਾਲਾ ਵੀ ਮਿਲਦਾ ਹੈ। ਜਿਸ ਵਿਚ ਪੰਚਮ ਵਰਜਿਤ, ਮੱਧਮ ਤੀਬਰ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਹ ਕਲਿਆਣ ਥਾਟ ਵਿਚ ਗਾਇਆ ਜਾਂਦਾ ਹੈ। ਇਸ ਵਿਚ ਰਿਸ਼ਭ ਅਤੇ ਧੈਵਤ ਦੀ ਪ੍ਰਧਾਨਤਾ ਹੁੰਦੀ ਹੈ। ਇਸ ਨੂੰ ਵੀ ਪੁਰਾਤਨ ਰਾਗੀ ਸੀਨੇ-ਬਸੀਨੇ ਗਾਉਂਦੇ ਚਲੇ ਆਏ ਹਨ। ਪਹਿਲਾਂ ਜੋ ਮਾਰਵੇ ਨਾਮ ਦਾ ਮਾਰੂ ਰਾਗ ਹੈ, ਉਸ ਵਿਚ ਰਿਸ਼ਭ ਸੁਰ ਕੋਮਲ ਹੈ ਅਤੇ ਇਹ ਜੋ ਕਲਿਆਣ ਥਾਟ ਵਾਲਾ ਮਾਰੂ ਰਾਗ ਹੈ, ਇਸ ਵਿਚ ਰਿਸ਼ਭ ਸੁਰ ਸ਼ੁੱਧ ਪ੍ਰਯੋਗ ਹੁੰਦਾ ਹੈ।

ਜੇਕਰ ਮੰਨਿਆ ਜਾਵੇ ਤਾਂ ਇਨ੍ਹਾਂ ਦੀ ਬਣਤਣ ਤੇ ਚਾਲ ਇੱਕੋ ਜਿਹੀ ਹੈ। ਇਸ ਲਈ ਮਾਰੂ ਰਾਗ ਦੇ ਇਹ ਦੋਵੇਂ ਸਰੂਪ ਸਹੀ ਹਨ।

ਤੀਜਾ ਜੋ ਮਾਰੂ ਰਾਗ ਦਾ ਸਰੂਪ ਹੈ, ਉਹ ਥਾਟ ਖਮਾਜ ਦਾ ਹੈ ਅਤੇ ਉਸ ਵਿਚ ਦੋਵੇਂ ਨਿਸ਼ਾਦ ਅਤੇ ਬਾਕੀ ਸਾਰੇ ਸੁਰ ਸ਼ੁੱਧ ਪ੍ਰਯੋਗ ਹੁੰਦੇ ਹਨ। ਉਹ ਵੀ ਕਿਸੇ ਹੱਦ ਤਕ ਠੀਕ ਹੀ ਹੈ। ਤਿੰਨ ਥਾਟਾਂ ਦੇ ਤਿੰਨ ਹੀ ਮਾਰੂ ਰਾਗ ਦੇ ਸਰੂਪ, ਖਮਾਜ ਥਾਟ, ਕਲਿਆਣ ਥਾਟ ਅਤੇ ਮਾਰਵੇ ਥਾਟ ਦਾ ਮਾਰੂ ਰਾਗ ਦੇ ਸਰੂਪਾਂ ਨੂੰ ਭਲੀ ਪ੍ਰਕਾਰ ਚੀਜ਼ਾਂ ਸ਼ਬਦਾਂ ਰਾਹੀਂ ਪ੍ਰਗਟ ਕਰ ਰਹੇ ਹਾਂ। ਇਕ ਚੌਥਾ ਨਮੂਨਾ ਵੀ ਮਾਰੂ ਰਾਗ ਦਾ ਜੋ ਕਿ ਥਾਟ ਕਲਿਆਣ ਦੋਵੇਂ ਮੱਧਮ ਤੇ ਬਾਕੀ ਸਾਰੇ ਸੁਰ ਸ਼ੁੱਧ ਵਾਲਾ ਰਾਗ ਵੀ ਦੇ ਰਹੇ ਹਾਂ। ਇਸ ਦੀ ਜਾਤੀ ਛਾੜਵ-ਛਾੜਵ ਹੈ। ਬਾਕੀ ਇਕ ਮਾਰੂ ਬਿਹਾਗ ਰਾਗ ਵੀ ਪ੍ਰਚਲਿਤ ਹੈ, ਉਹ *ਸੁਰ ਸਿਮਰਨ ਸੰਗੀਤ* ਦੇ ਚੌਥੇ ਭਾਗ ਵਿਚ ਪੰਨਾ 246 ਤੋਂ ਲੈ 249 ਪੰਨੇ ਤਕ ਦੇ ਆਏ ਹਾਂ, ਲੋੜੀਂਦੇ ਸੱਜਣ ਉਥੋਂ ਵੇਖ ਸਕਦੇ ਹਨ।

ਇਹ ਕੋਈ ਘਬਰਾਉਣ ਵਾਲੀ ਗੱਲ ਨਹੀਂ ਹੈ ਜਿਵੇਂ ਟੋਡੀਆ, ਕਲਿਆਣਾ, ਕਦਾਰੇ, ਕਾਨੜੇ ਆਦਿ ਦੇ ਬਹੁਤੇ ਰੂਪ ਹਨ, ਇਸੇ ਤਰ੍ਹਾਂ ਮਾਰੂ ਵੀ ਕਈਆਂ ਥਾਟਾਂ ਤੇ ਕਈਆਂ ਸ਼ੈਲੀਆਂ ਵਿਚ ਗਾਇਆ ਜਾਂਦਾ ਹੈ। ਸੋ, ਇਥੇ ਇਸੇ ਲਈ ਵੱਖੋ-ਵੱਖਰੇ ਥਾਟਾਂ ਵਿਚ ਵੱਖੋ-ਵੱਖਰਾ ਮਾਰੂ ਰਾਗ ਦੇ ਰਹੇ ਹਾਂ। ਸੋ ਗਾਇਕਾਂ ਨੂੰ ਜਿਹੜਾ ਵੀ ਮਾਰੂ ਰਾਗ ਦਾ ਸਰੂਪ ਅੱਛਾ ਲੱਗੇ, ਉਹ ਆਪੋ-ਆਪਣੀ ਮਨ-ਪਸੰਦ ਘਰਾਣੇ ਦੀ ਗਾਇਕੀ ਅਨੁਸਾਰ ਸਿੱਧ ਕਰ ਕੇ ਲੋਕਾਂ ਦੀ ਪ੍ਰਸੰਨਤਾ ਹਾਸਲ ਕਰ ਸਕਦੇ ਹਨ।

# ਰਾਗ ਮਾਰੂ, ਸਰਲ ਪ੍ਰੀਚੈ (1)

ਇਹ ਕਲਿਆਣ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਮੱਧਮ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਵਿਚ ਪੰਚਮ ਸੁਰ ਵਰਜਿਤ ਹੈ। ਜਾਤੀ ਛਾੜਵ-ਛਾੜਵ ਹੈ। ਇਸ ਦਾ ਵਾਦੀ ਸੁਰ ਰਿਸ਼ਭ, ਸੰਵਾਦੀ ਸੁਰ ਧੈਵਤ ਹੈ। ਕਈ ਵਿਦਵਾਨ ਇਸ ਦੇ ਆਰੋਹ ਵਿਚ ਰਿਸ਼ਭ ਸੁਰ ਵਰਜਿਤ ਕਰਦੇ ਹਨ ਅਤੇ ਕਈ ਨਹੀਂ ਕਰਦੇ। ਮਾਰੂ ਰਾਗ ਕੁਝ ਪੁਰਾਤਨ ਮੁਸਲਮਾਨ ਗਾਇਕਾਂ ਜਾਂ ਉਸਤਾਦਾਂ ਕੋਲੋਂ ਮਿਲਦਾ ਹੈ; ਜਿਸ ਵਿਚ ਉਨ੍ਹਾਂ ਨੇ ਸ਼ੁੱਧ ਰਿਸ਼ਭ ਦਾ ਪ੍ਰਯੋਗ ਕੀਤਾ ਹੈ। ਗਾਉਣ ਦਾ ਸਮਾਂ ਰਾਤ ਦਾ ਚੌਥਾ ਪਹਿਰ ਹੈ।

ਮਾਰੂ ਇਕ ਅਪ੍ਰਚਲਿਤ ਰਾਗ ਹੈ। ਇਸ ਬਾਰੇ ਅਜੋਕੇ ਅਤੇ ਪੁਰਾਤਨ ਸੰਗੀਤਕਾਰਾਂ ਵਿਚ ਮਤਭੇਦ ਪਾਇਆ ਜਾਂਦਾ ਹੈ। ਉੱਤਰੀ ਅਤੇ ਦੱਖਣੀ ਪੱਧਤੀ ਨੂੰ ਜੇਕਰ ਮਿਲਾ ਕੇ ਵੇਖਿਆ ਜਾਵੇ ਤਾਂ ਮਾਰੂ ਇਕ ਨਵਾਂ ਰਾਗ ਬਣ ਜਾਂਦਾ ਹੈ। ਸੋ ਕਾਫ਼ੀ ਪੜਚੋਲ ਕਰਨ ਉਪ੍ਰੰਤ ਇਸ ਦਾ ਸਰੂਪ ਸਾਹਮਣੇ ਲਿਆਂਦਾ ਹੈ। ਇਸ ਵਿਚ ਵੀਰ ਰਸ ਪ੍ਰਧਾਨ ਹੈ।

**ਆਰੋਹ**—ਨ਼ੀ ਸਾ ਰੇ, ਸਾ ਗ, ਮ ਗ ਮੰ, ਧ ਮੰ ਗ ਮ ਰੇ, ਮ ਧ ਨੀ ਸਾਂ।
**ਅਵਰੋਹ**—ਸਾਂ ਨੀ ਧ ਮ ਗ, ਰੇ ਮੰ ਗ, ਰੇ ਸਾ।
**ਪਕੜ**—ਸਾ ਮ ਗ, ਮੰ ਗ, ਧ ਮੰ ਗ ਮੰ ਗ, ਮ ਗ ਰੇ ਸਾ।

## ਆਲਾਪ

1. ਸਾ, ਸਾ ਨ਼ੀ ਰੇ ਸਾ, ਰੇ ਨ਼ੀ ਧ਼ ਨ਼ੀ, ਮ਼ੰ ਧ਼ ਨ਼ੀ, ਰੇ ਨ਼ੀ ਸਾ, ਧ਼ ਨ਼ੀ ਰੇ, ਗ ਰੇ, ਨ਼ੀ ਰੇ ਸਾ।
2. ਨ਼ੀ ਰੇ ਗ, ਰੇ ਗ, ਮੰ ਗ ਰੇ, ਸਾ ਨ਼ੀ ਧ਼ ਨ਼ੀ, ਰੇ ਗ, ਰੇ ਨ਼ੀ ਰੇ ਸਾ।
3. ਮ਼ੰ ਧ਼ ਨ਼ੀ ਰੇ, ਨ਼ੀ ਸਾ, ਨੀ ਰੇ ਗ ਮੰ ਗ, ਮ ਗ ਰੇ ਸਾ, ਗ ਰੇ ਮੰ ਗ, ਧ ਮੰ ਗ ਰੇ, ਗ, ਨ਼ੀ ਰੇ ਗ ਮੰ, ਧ, ਨੀ ਧ ਮੰ ਧ, ਸਾਂ ਨੀ ਧ ਮੰ ਗ, ਮਗ, ਮ ਗ ਰੇ ਸਾ।
4. ਮੰ ਗ, ਮੰ ਧ, ਨੀ ਮੰ ਧ ਨੀ ਗ ਮੰ ਧ ਨੀ, ਸਾਂ, ਧਮੰ ਗਮ ਧ ਨੀ, ਗਮੰ ਧ ਨੀ ਰੇਂ, ਨੀ ਸਾਂ, ਧ ਨੀ ਰੇਂ ਗਂ, ਨੀ ਰੇਂ ਗਂ, ਮਂ ਗਂ ਰੇਂ ਸਾਂ, ਗਂ ਰੇਂ ਸਾਂ ਨੀ ਰੇਂ ਸਾਂ, ਰੇਂ ਸਾਂ ਰੇਂਸਾਂ ਨੀ ਧ ਸਾਂ ਨੀ ਧ ਮੰ ਨੀ ਧ, ਮੰ ਗ, ਧ ਮੰ ਗ ਮੰ ਗ ਰੇ, ਨੀ ਧ ਨੀ ਧ ਨੀ ਰੇਂ, ਗਂ ਰੇਂ, ਨੀ ਰੇਂ ਸਾਂ, ਸਾਂ ਨੀ ਧ ਨੀ ਸਾਂ ਨੀ, ਧ ਮੰ ਗ, ਮੰਗ, ਮ ਗ ਰੇਸਾ।

# ਸ਼ਬਦ

## ਮਾਰੂ ਮਹਲਾ ੧ (ਪੰਨਾ 1007)

ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥੧॥
ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥
ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ਰਹਾਉ॥
ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥
ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥

## ਰਾਗ ਮਾਰੂ

### ਆੜਾ ਚੌਤਾਲ

#### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਸਰਗਮ | ਮ | ਗ | ਮ | ਧ | ਧ | ਮ॑ | ਧ | ਮ॑ | ਗ | ਰੇ | ਸਾ | ਰੇ | ਨ਼ੀ | ਸਾ |
| ਸ਼ਬਦ | ਮੇ | ਰੇ | ਮ | ਨ | ਨਾ | ऽ | ਮੁ | ਅੰ | ਮ੍ਰਿ | ਤੁ | ऽ | ਪੀ | ਉ | ऽ |
| | ਗ | ਰੇ | ਸਾ | ਸਾ | ਨ਼ੀ | ਧ਼ | ਧ਼ | ਰੇ | ਗ | ਰੇ | ਮ॑ | ਗ | ਮ॑ | ਧ |
| | ਆ | ਨ | ऽ | ਸਾ | ਦ | ऽ | ਬਿ | ਸਾ | ਰਿ | ऽ | ਹੋ | ऽ | ਛੇ | ऽ |
| | ਨੀ | ਧ | ਰੇਂ | ਸਾਂ | ਧ | ਸਾਂ | ਗੰਰੇਂ | ਸਾਂਨੀ | ਧਨੀ | ਸਾਂ | ਮਧ | ਧਮ | ਗਰੇ | ਸਾ |
| | ਅ | ਮ | ਰੁ | ਜੁ | ਗੁ | ਜੁ | ਗੁऽ | ਜੀऽ | ऽऽ | ऽ | ਉऽ | ऽऽ | ऽऽ | ऽ |
| ਤਾਲ ਚਿੰਨ੍ਹ | X | | 2 | | 0 | | 3 | | 0 | | 4 | | 0 | |

#### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| | ਮ | ਮ | ਗ | ਮ | ਮ | ਮ॑ | ਧ | ਸਾਂ | ਸਾਂ | ਸਾਂ | ਸਾਂ | ਸਾਂ | ਰੇਂ | ਸਾਂ |
| | ਤ | ਜਿ | ऽ | ਆ | ऽ | ਪੁ | ऽ | ਬਿ | ਨ | ਸੀ | ऽ | ਤਾ | ऽ | ਪੁ |
| | ਨੀ | ਧ | ਸਾਂ | ਸਾਂ | ਨੀ | ਰੇਂ | ਸਾਂ | ਸਾਂ | ਨੀ | ਧ | ਮ॑ | ਧ | ਮ॑ | ਗ |
| | ਰੇ | ਣ | ऽ | ਸਾ | ऽ | ਧੂ | ऽ | ਥੀ | ऽ | ऽ | ਉ | ऽ | ऽ | ऽ |
| | ਗ | ਰੇ | ਮ॑ | ਗ | ਰੇ | ਮ | ਗ | ਰੇ | ਸਾ | ਸਾ | ਰੇ | ਗ | ਮ॑ | ਧ |
| | ਤਿ | ਸਹਿ | ਪ | ਰਾ | ਪ | ਤਿ | ਨਾ | ऽ | ਮੁ | ਤੇ | ऽ | ਰਾ | ऽ | ऽ |
| | ਨੀ | ਰੇਂ | ਗਂ | ਰੇਂ | ਸਾਂ | ਨੀ | ਸਾਂ | ਧ | ਮ | ਧ | ਗ | ਮ | ਗਰੇ | ਨ਼ੀਸਾ |
| | ਕ | ਰਿ | ਕ੍ਰਿ | ऽ | ਪਾ | ऽ | ਜਿ | ਸੁ | ऽ | ਦੀ | ऽ | ਉ | ऽऽ | ऽऽ |
| ਤਾਲ ਚਿੰਨ੍ਹ | X | | 0 | | 2 | | 3 | | 0 | | 4 | | 0 | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਸ਼ਬਦ

## ਮਾਰੂ ਕਬੀਰ ਜੀ (ਪੰਨਾ 1106)

ਰਾਮੁ ਸਿਮਰੁ ਪਛੁਤਾਹਿਗਾ ਮਨ ॥
ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ਰਹਾਉ॥
ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥
ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥੧॥
ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥੨॥
ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ ॥੩॥

## ਰਾਗ ਮਾਰੂ

## ਤਿੰਨ ਤਾਲ

### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਧ | ਮ | ਗ | ਰੇ | ਸਾ | ਸਾ | ਨ਼ੀ | ਧ਼ | ਸਾ | ਸਾ | ਗ | ਗ | ਰੇ | ਸਾ | ਗਮ | ਧਮ |
| ਸ਼ਬਦ | ਰਾ | ഽ | ਮੁ | ਸਿ | ਮ | ਰੁ | ਪ | ਛੁ | ਤਾ | ഽ | ਹਿ | ഽ | ਗਾ | ഽ | ਮഽ | ਨഽ |
| | ਗ | ਗ | ਮ | ਧ | ਮ | ਗ | ਰੇਸਾ | ਨ਼ੀਧ਼ | ਸਾ | ਸਾ | ਗ | ਰੇ | ਸਾ | ਰੇ | ਸਾ | — |
| | ਪਾ | ഽ | ਪੀ | ഽ | ਜੀ | ਅ | ਰਾഽ | ഽഽ | ਲੋ | ഽ | ਭੁ | ਕ | ਰ | ਤੁ | ਹੈ | ഽ |
| | ਗ | ਮ | ਧ | ਨੀ | ਸਾ | ਸਾ | ਰੇ | ਸਾ | ਮ | ਨੀ | ਧ | ਮ | ਗ | ਰੇ | ਸਾ | — |
| | ਆ | ഽ | ਜੁ | ਕਾ | ഽ | ਲਿ | ਉ | ਠਿ | ਜਾ | ഽ | ਹਿ | ഽ | ਗਾ | ഽ | ഽ | ഽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਮ | ਗ | ਮੰ | ਧ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਰੇਂ | ਸਾਂ |
| | ਲਾ | ഽ | ਲ | ਚ | ਲਾ | ഽ | ਗੇ | ഽ | ਜ | ਨ | ਮੁ | ਗ | ਵਾ | ഽ | ਇਆ | ഽ |
| | ਨੀ | ਧ | ਗਾਂ | ਰੇਂ | ਸਾਂ | ਨੀ | ਧ | ਮ | ਗ | ਮੰ | ਧ | ਮੰ | ਗਮੰ | ਗਰੇ | ਨ਼ੀਧ਼ | ਸਾ |
| | ਮਾ | ഽ | ਇਆ | ഽ | ਭ | ਰ | ਮ | ਭੂ | ਲਾ | ഽ | ਹਿ | ഽ | ਗਾഽ | ഽഽ | ഽഽ | ഽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਰੂ ਮਹਲਾ ੫ (ਪੰਨਾ 1000)

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥
ਅਬ ਮੋਹਿ ਜੀਵਨ ਪਦਵੀ ਪਾਈ ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥
ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥
ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥
ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥
ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ ॥
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥

## ਰਾਗ ਮਾਰੂ

### ਤਿੰਨ ਤਾਲ

#### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਮ॑ | ਧ | ਮ॑ਧ | ਨੀਸਾਂ | ਨੀ | ਧ | ਮ॑ | ਧ | ਗ | ਰੇ | ਮ | ਮ | ਗ | ਰੇ | ਸਾ | ਸਾ |
| ਸ਼ਬਦ | ਅ | ਬ | ਮੋऽ | ਹਿऽ | ਜੀ | ऽ | ਵ | ਨ | ਪ | ਦ | ਵੀ | ऽ | ਪਾ | ऽ | ਈ | ऽ |
| | ਸਾ | ਸਾਂ | ਨ਼ੀ | ਰੇ | ਸਾ | ਸਾ | ਨ਼ੀ | ਧ਼ | ਨ਼ੀ | ਰੇ | ਗ | ਮ | ਸਾ | ਰੇ | ਸਾ | ਸਾ |
| | ਚੀ | ऽ | ਤਿ | ਆ | ਇਓऽ | | ਮ | ਨਿ | ਪੁ | ਰ | ਖੁ | ਬਿ | ਧਾ | ऽ | ਤਾ | ऽ |
| | ਮ॑ | ਗ | ਧ | ਮ॑ | ਨੀ | ਧ | ਸਾਂ | ਨੀ | ਗਮ॑ | ਧਨੀ | ਸਾਂਨੀ | ਧਮ॑ | ਗਮ | ਗਮ | ਗਰੇ | ਸਾ |
| | ਸੰ | ऽ | ਤ | ਨ | ਕੀ | ऽ | ਸ | ਰ | ਣਾऽ | ऽऽ | ऽऽ | ऽऽ | ऽऽ | ऽऽ | ਈऽ | ऽ |
| ਤਾਲ ਚਿੰਨ੍ਹ | 0 | | | | 3 | | | | x | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਗ | ਮ | ਗ | ਧ | ਮ॑ | ਧ | ਧ | ਸਾਂ | ਸਾਂ | ਸਾਂ | ਸਾਂ | ਰੇਂ | ਰੇਂ | ਸਾਂ | ਸਾਂ |
| | ਖੁ | ਲਿ | ਆ | ऽ | ਕ | ਰ | ਮੁ | ਕ੍ਰਿ | ਪਾ | ऽ | ਭ | ਈ | ਠਾ | ऽ | ਕੁ | ਰ |
| | ਨੀ | ਰੇਂ | ਗਂ | ਮ॑ਂ | ਗਂ | ਰੇਂ | ਸਾਂ | ਸਾਂ | ਸਾਂਨੀ | ਧਸਾਂ | ਨੀਧ | ਮਗ | ਗਮ | ਗਮ | ਗਰੇ | ਸਾਸਾ |
| | ਕੀ | ਰ | ਤ | ਨੁ | ਹ | ਰਿ | ਹ | ਰਿ | ਗਾऽ | ऽऽ | ऽऽ | ऽऽ | ऽऽ | ऽऽ | ਈऽ | ऽऽ |
| ਤਾਲ ਚਿੰਨ੍ਹ | 0 | | | | 3 | | | | x | | | | 2 | | | |

ਨੋਟ: ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਰੂ ਮਹਲਾ ੧ (ਪੰਨਾ 990)

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥

## ਰਾਗ ਮਾਰੂ

### ਤਿੰਨ ਤਾਲ

#### ਸਥਾਈ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
| ਸਰਗਮ | ਧ | ਮ | ਧਨੀ | ਧਮ | ਗਰੇ | ਨ਼ੀਸਾ | ਗ | ਰੇ | ਮ | ਗ | ਧ | ਮੰ | ਧ | ਮ | ਗ | ਮ |
| ਸ਼ਬਦ | ਚਿ | ਤ | ਚੇऽ | ऽऽ | ਤऽ | ਸਿऽ | ਕੀ | ऽ | ਨ | ਹੀ | ਬਾ | ऽ | ਵ | ਰਿ | ਆ | ऽ |
| | ਨ਼ੀ | ਧ਼ | ਮ਼ | ਧ਼ | ਸਾ | ਸਾ | ਗ | ਰੇ | ਗਮੰ | ਧਮੰ | ਧਨੀ | ਸਾਂਨੀ | ਧਮੰ | ਗਮ | ਗਰੇ | ਸਾ |
| | ਹ | ਰਿ | ਬਿ | ਸ | ਰ | ਤ | ਤੇ | ऽ | ਰੇऽ | ऽऽ | ਗੁऽ | ਣऽ | ਗऽ | ਲਿऽ | ਆऽ | ऽ |
| ਤਾਲ ਚਿੰਨ੍ਹ | 0 | | | | 3 | | | | x | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਗ | ਮ | ਨ਼ੀਧ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਧ | ਸਾਂ | ਸਾਂ |
| | ਕ | ਰ | ਣੀऽ | ऽ | ਕਾ | ऽ | ਗ | ਦੁ | ਮ | ਨੁ | ਮ | ਸ | ਵਾ | ऽ | ਣੀ | ऽ |
| | ਗਂ | ਰੇਂ | ਸਾਂ | ਸਾਂ | ਨੀ | ਧ | ਮੰ | ਧ | ਗਰੇ | ਗਮ | ਧਨੀ | ਸਾਂਨੀ | ਧਮੰ | ਗਮ | ਗਰੇ | ਨ਼ੀਸਾ |
| | ਬੁ | ऽ | ਰਾ | ਭ | ਲਾ | ऽ | ਦੁ | ਇ | ਲੇऽ | ऽऽ | ਖऽ | ਪऽ | ਏऽ | ऽऽ | ऽऽ | ऽऽ |
| ਤਾਲ ਚਿੰਨ੍ਹ | 0 | | | | 3 | | | | x | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

## ਤਾਨਾਂ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| 1 | ਨ਼ੀਸਾ | ਨ਼ੀਰੇ | ਨ਼ੀਸਾ | ਸਾਸਾ | ਧ਼ਨ਼ੀ | ਧ਼ਸਾ | ਧ਼ਨ਼ੀ | ਨ਼ੀਨ਼ੀ | ਮ਼ਧ਼ | ਮ਼ਨ਼ੀ | ਮ਼ਧ਼ | ਧ਼ਧ਼ | ਨ਼ੀਸਾ | ਸਾਸਾ | ਨ਼ੀਰੇ | ਰੇਰੇ |
| | ਨ਼ੀਗ | ਗਗ | ਨੀਮ | ਮਮ | ਧਮ | ਗਰੇ | ਸਾਂਨੀ | ਧਮ | ਧਮ | ਗਮ | ਗਮ | ਮਮ | ਨ਼ੀਰੇ | ਮਗ | ਮਗ | ਰੇਸਾ |
| 2 | ਸਾਰੇ | ਰੇਸਾ | ਰੇਗ | ਸਰੇ | ਮਗ | ਧਮ | ਨ਼ੀਧ | ਸਾਂਨੀ | ਰੇਂਸਾਂ | ਨੀਸਾਂ | ਸਾਂਨੀ | ਧਨੀ | ਨੀਧ | ਮਧ | ਸਾਂਨੀ | ਨੀਧ |
| | ਧਮ | ਮਗ | ਮਮ | ਮਗ | ਗਰੇ | ਰੇਸਾ | ਸਾਂਨੀ | ਨੀਧ | ਧਮ | ਮਧ | ਮਗ | ਗਰੇ | ਰੇਸਾ | ਧ਼ਨ਼ੀ | ਸਾਧ਼ | ਨ਼ੀਸਾ |
| 3 | ਸਾਂਨੀ | ਧ਼ਨ਼ੀ | ਰੇਗ | ਮਗ | ਮਗ | ਮਗ | ਮਗ | ਰੇਸਾ | ਨ਼ੀਰੇ | ਰੇਗ | ਗਮ | ਮਧ | ਧਨੀ | ਸਾਂਨੀ | ਧਨੀ | ਰੇਂਸਾਂ |
| | ਨੀਸਾਂ | ਨੀਧ | ਮਧ | ਸਾਂਨੀ | ਧਮ | ਗਮ | ਧਮ | ਨੀਧ | ਗਰੇ | ਮਗ | ਮਗ | ਧਮ | ਧਨੀ | ਧਮ | ਗਰੇ | ਸਾ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

# ਰਾਗ ਮਾਰੂ, ਸਰਲ ਪ੍ਰੀਚੈ (2)

ਇਹ ਖਮਾਜ ਥਾਟ ਦਾ ਰਾਗ ਹੈ। ਇਸ ਵਿਚ ਦੋਵੇਂ ਨਿਸ਼ਾਦ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਨਿਸ਼ਾਦ ਵਰਜਿਤ ਹਨ। ਜਾਤੀ ਔੜਵ-ਸੰਪੂਰਨ ਹੈ। ਇਸ ਦਾ ਵਾਦੀ ਸੁਰ ਪੰਚਮ, ਸੰਵਾਦੀ ਸੁਰ ਸ਼ੜਜ ਹੈ। ਇਸ ਵਿਚ ਨਿਸ਼ਾਦ ਨਾਲੋਂ ਧੈਵਤ 'ਤੇ ਜ਼ੋਰ ਹੁੰਦਾ ਹੈ। ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ।

**ਆਰੋਹ**—ਸਾ, ਮ ਗ ਮ, ਪ ਧ, ਸਾਂ ਨੀ ਸਾਂ।
**ਅਵਰੋਹ**—ਸਾਂ ਨ਼ੀ ਧ ਪ ਮ, ਧ ਪ ਮ ਪ, ਮ ਰੇ ਗ ਸਾ।
**ਪਕੜ**—ਸਾ ਮ ਗ, ਮ ਪ, ਨ਼ੀ ਧ ਪ ਮ, ਗ ਰੇ ਗ, ਸਾ।

### ਆਲਾਪ

1. ਸਾ, ਸਾ ਨ਼ੀ ਰੇ ਸਾ, ਸਾ ਮ ਗ, ਮ ਰੇ ਗ, ਰੇ — ਸਾ।
2. ਨ਼ੀ ਸਾ ਗ ਰੇ, ਸਾ ਰੇ ਨ਼ੀ ਸਾ, ਸਾ ਨ਼ੀ ਧ ਨ਼ੀ ਪ, ਮ ਪ ਧ ਸਾ, ਮ ਗ ਰੇ ਸਾ, ਨ਼ੀ ਧ, ਸਾ ਗ ਮ ਪ, ਧ ਪ, ਨ਼ੀ ਧ ਪ ਧ, ਮ ਪ ਗ ਮ, ਰੇਗ, ਸਾ ਰੇ ਨ਼ੀ ਸਾ।
3. ਸਾ ਮ ਗ ਮ, ਸਾ ਗ ਮ ਪ, ਧ ਮ ਪ ਧ, ਪ ਧ ਸਾਂ, ਸਾਂ ਨੀ ਰੇਂ ਸਾਂ, ਨੀ ਸਾਂ ਗਂ ਰੇਂ, ਮਂ ਰੇਂ ਮਂ ਰੇਂ ਗਂ, ਸਾਂ ਰੇਂ ਨੀ ਸਾਂ, ਪ ਨੀ ਸਾਂ ਰੇਂ, ਸਾਂ ਨ਼ੀ ਧ ਮ, ਮ ਪ ਧ ਪ, ਨ਼ੀ ਧ ਪ ਧ, ਧ ਮ ਪ ਧ, ਸਾ ਗ ਮ ਪ, ਸਾਂ ਨੀ ਧ ਪ, ਧ ਪ ਮ ਧ, ਪ ਮ ਗ ਰੇ ਗ, ਸਾ ਰੇ ਨ਼ੀ ਸਾ।

## ਸ਼ਬਦ

## ਸਲੋਕੁ ਮਹਲਾ ੧ (ਪੰਨਾ 1087)

ਭੁਲੀ ਭੁਲੀ ਮੈ ਫਿਰੀ ਪਾਧਰੁ ਕਹੈ ਨ ਕੋਇ ॥
ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥
ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ ॥
ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ ॥੧॥

## ਰਾਗ ਮਾਰੂ

### ਜੈ ਗੋਪਾਲ ਤਾਲ

### ਸਥਾਈ

| | | | | | | | | | | | |
|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 |
| ਸਰਗਮ | ਸਾ | ਸਾ | ਪ | ਪ | ਪ | ਪਨ਼ੀ | ਧਪ | ਪਧ | ਮਪ | ਗਮ | ਰੇਗ |
| ਸ਼ਬਦ | ਭੂ | ਲੀ | ਭੂ | ऽ | ਲੀ | ਮੈऽ | ਫਿऽ | ऽऽ | ਰੀऽ | ऽऽ | ऽऽ |
| | ਸਾ | ਸਾਰੇ | ਨ਼ੀ | ਧ਼ | ਪ | ਗਪ | ਮਗ | ਰੇਗ | ਮਗ | ਰੇਸਾ | ਸਾ |
| | ਪਾ | ऽऽ | ਧ | ऽ | ਰੁ | ਕਹੈ | ਨऽ | ऽऽ | ਕੋऽ | ऽऽ | ਇ |
| ਤਾਲ ਚਿੰਨ੍ਹ | x | | 2 | | | 3 | | | 4 | | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | ਪਧ | ਮ | ਪ | ਧ | ਧ | ਸਾਂ | ਸਾਂ | ਨ਼ੀਧ | ਰੇਂ | ਸਾਂ | ਸਾਂ |
| | ਪੂऽ | ਛਹੁ | ਜਾ | ऽ | ਇ | ਸਿਆ | ऽ | ਣਿऽ | ਆ | ऽ | ऽ |
| | ਸਾਂ | ਰੇਂ | ਮੰ | ਗਂ | ਰੇਂਸਾਂ | ਨ਼ੀਧ | ਪਧ | ਮਰੇ | ਮਗ | ਰੇਗ | ਸਾ |
| | ਦੁ | ਖੁ | ਕਾ | ऽ | ਟੈऽ | ਮੇऽ | ऽऽ | ਰਾऽ | ਕੋऽ | ऽऽ | ਇ |
| ਤਾਲ ਚਿੰਨ੍ਹ | x | | 2 | | | 3 | | | 4 | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

# ਸ਼ਬਦ

## ਮਾਰੂ ਮਹਲਾ ੩ (ਪੰਨਾ 994)

ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥
ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥੧॥
ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥
ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥੧॥ਰਹਾਉ॥
ਗੁਰਮੁਖਿ ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥
ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ ॥੨॥
ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥
ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੩॥
ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ ॥
ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ ॥੪॥

## ਰਾਗ ਮਾਰੂ

### ਤਿੰਨ ਤਾਲ

#### ਸਥਾਈ

| ਮਾਤਰੇ | 9 | 10 | 11 | 12 | 13 | 14 | 15 | 16 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|
| ਸਰਗਮ | ਸਾ | ਰੇ | ਨ਼ੀ | ਸਾ | ਸਾ | ਗ | ਮ | ਪ | ਪ | ਪ | ਪ | — | ਗਮ | ਪਮ | ਰੇਗ | ਰੇਸਾ |
| ਸ਼ਬਦ | ਮਾ | ਰੂ | ਤੇ | ऽ | ऽ | ਸੀ | ਤ | ਲੁ | ਕ | ऽ | ऽ | ऽ | ਰੇऽ | ऽऽ | ऽऽ | ऽऽ |
| | ਪ | ਸਾਂ | ਸਾਂ | ਸਾਂ | ਪ | ਨ਼ੀ | ਧ | ਪ | ਪਧ | ਨ਼ੀਧ | ਮਪ | ਧਪ | ਗਮ | ਪਮ | ਰੇਗ | ਰੇਸਾ |
| | ਮ | ਨੂ | ऽ | ਰ | ਹੁ | ਕੰ | ਚ | ਨੁ | ਹੋऽ | ऽऽ | ऽऽ | ऽऽ | ਇऽ | ऽऽ | ऽऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

#### ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਪ | ਧ | ਮ | ਪ | ਧ | ਸਾਂ | ਨੀ | ਨੀ | ਸਾਂ | ਸਾਂ | ਸਾਂ | ਸਾਂ | ਰੇਂ | ਨੀ | ਸਾਂ | — |
| | ਸੋ | ऽ | ਸਾ | ऽ | ਚਾ | ऽ | ਸਾ | ऽ | ਲਾ | ऽ | ऽ | ਹੀ | ਐ | ऽ | ऽ | ऽ |
| | ਸਾਂ | ਰੇਂ | ਰੇਂ | ਗਂ | ਸਾਂ | ਰੇਂ | ਨੀ | ਸਾਂ | ਧਨੀ | ਸਾਂਨੀ | ਪਧ | ਨੀਧ | ਮਪ | ਧਪ | ਮਗ | ਰੇਸਾ |
| | ਤਿ | ਸੁ | ਜੇ | ਵਡੁ | ਅ | ਵ | ਰੁ | ਨ | ਕੋऽ | ऽऽ | ऽऽ | ऽऽ | ਇऽ | ऽऽ | ऽऽ | ऽऽ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

*ਨੋਟ:* ਬਾਕੀ ਅੰਤਰੇ ਵੀ ਇਨ੍ਹਾਂ ਹੀ ਸੁਰਾਂ ਉੱਤੇ ਗਾਏ ਜਾਣਗੇ।

#### ਤਾਨਾਂ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1 | ਨ਼ੀਸਾ | ਸਾਸਾ | ਗਰੇ | ਮਗ | ਪਮ | ਗਰੇ | ਗਗ | ਗਗ | ਗਗ | ਸਾਗ | ਮਪ | ਧਪ | ਮਪ | ਧਪ | ਮਗ | ਰੇਸਾ |
| 2 | ਸਾਮ | ਗਮ | ਗਮ | ਗਮ | ਪਮ | ਗਮ | ਰੇਗ | ਮਗ | ਨ਼ੀਧ | ਪਧ | ਮਪ | ਪਪ | ਸਾਂਨੀ | ਸਾਂਨੀ | ਸਾਂਨੀ | ਧਨੀ |
| | ਪਧ | ਨ਼ੀਧ | ਮਪ | ਧਪ | ਧਮ | ਪਮ | ਰੇਗ | ਮਰੇ | ਸਾਰੇ | ਗਰੇ | ਸਾਰੇ | ਨ਼ੀਸਾ | ਸਾਂਨੀ | ਧਪ | ਮਗ | ਰੇਸਾ |
| ਤਾਲ ਚਿੰਨ੍ਹ | 0 | | | | 3 | | | | X | | | | 2 | | | |

# ਰਾਗ ਮਾਰੂ, ਸਰਲ ਪ੍ਰੀਚੈ (3)

ਇਹ ਕਲਿਆਣ ਥਾਟ ਦਾ ਰਾਗ ਹੈ। ਇਸ ਵਿਚ ਮੱਧਮ ਸੁਰ ਤੀਬਰ ਅਤੇ ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਵਿਚ ਪੰਚਮ ਸੁਰ ਵਰਜਿਤ ਹੈ। ਜਾਤੀ ਛਾੜਵ-ਛਾੜਵ ਹੈ। ਇਸ ਦਾ ਵਾਦੀ ਸੁਰ ਗੰਧਾਰ, ਸੰਵਾਦੀ ਸੁਰ ਧੈਵਤ ਹੈ। ਕਈ ਵਿਦਵਾਨ ਸ਼ੜਜ ਸੁਰ ਵਾਦੀ ਮੰਨਦੇ ਹਨ। ਰਿਸ਼ਭ ਅਤੇ ਧੈਵਤ ਸੁਰ ਇਸ ਰਾਗ ਦੇ ਅਪਨਿਆਸ ਸੁਰ ਹਨ। ਰਿਸ਼ਭ ਅਤੇ ਮੱਧਮ ਸੁਰ ਦੀ ਸੁਰ ਸੰਗਤੀ ਇਸ ਵਿਚ ਚੰਗੀ ਪ੍ਰਤੀਤ ਹੁੰਦੀ ਹੈ। ਇਸ ਦਾ ਗ੍ਰਹਿ ਸੁਰ ਗੰਧਾਰ, ਅੰਸ਼ ਅਤੇ ਨਿਆਸ ਸੁਰ ਸ਼ੜਜ ਹੈ। ਰਿਸ਼ਭ ਤੇ ਨਿਸ਼ਾਦ ਦਾ ਬਹੁਤਵ ਹੈ। ਨਿਸ਼ਾਦ ਅਤੇ ਧੈਵਤ ਸੁਰ 'ਤੇ ਵਾਰ-ਵਾਰ ਅੰਦੋਲਨ ਕੀਤਾ ਜਾਂਦਾ ਹੈ। "ਨੀ ਰੇ ਗ ਜਾਂ ਰੇ ਮੰ ਗ," ਮਾਰੂ ਦੀ ਮੁਖ ਤਾਨ ਹੈ। ਗਾਉਣ ਦਾ ਸਮਾਂ ਰਾਤ ਦਾ ਦੂਸਰਾ ਪਹਿਰ ਹੈ।

**ਆਰੋਹ**—ਨ਼ੀ ਰੇ ਗ ਮੰ ਧ ਨੀ ਸਾਂ।
**ਅਵਰੋਹ**—ਸਾਂ ਨੀ ਧ ਮੰ ਗ ਰੇ ਸਾ।
**ਪਕੜ**—ਨ਼ੀ ਧ਼ ਨ਼ੀ ਰੇ, ਗ ਮੰ ਗ ਰੇ ਸਾ।

**ਆਲਾਪ**

1. ਨ਼ੀ—ਰੇ—ਰੇ ਨ਼ੀ ਸਾ, ਨ਼ੀ ਧ਼ ਨ਼ੀ ਰੇ—ਰੇ, ਨ਼ੀ, —ਨ਼ੀ ਸਾ।
2. ਸਾ, ਨ਼ੀ—ਰੇ ਮੰ ਗ, ਰੇ ਸਾ, ਰੇ—ਰੇ ਨ਼ੀ—ਨ਼ੀ ਸਾ।
3. ਸਾ, ਨ਼ੀ ਰੇ ਗ, ਮੰ ਧ, ਮੰ ਗ ਰੇ ਸਾ, ਰੇ—ਰੇ, ਨ਼ੀ ਧ਼ ਨ਼ੀ ਰੇ—ਰੇ ਸਾ।
4. ਸਾ, ਨ਼ੀ ਧ਼ ਸਾ, ਨ਼ੀ ਰੇਗ ਮੰ ਧ, ਮੰ ਗ ਮੰਧ, ਮੰਗ ਰੇਸਾ, ਰੇ—ਰੇ ਨ਼ੀ—ਨ਼ੀ ਸਾ, ਨ਼ੀ ਰੇ ਸਾ।
5. ਨੀ ਰੇਗ ਮੰ, ਧ ਨੀ ਰੇਂ, ਰੇਂ, —ਨੀ—ਨੀ ਸਾਂ, ਮੰ ਗਂ ਰੇਂ ਸਾਂ, ਰੇਂ—ਰੇਂ ਨੀ—ਨੀ ਸਾ, ਨੀ ਧ ਮੰ ਗ, ਮੰਧ, ਮੰ ਗ ਰੇ ਸਾ, ਨ਼ੀ ਰੇ—ਰੇ, ਨ਼ੀ—ਨ਼ੀ ਸਾ।

# ਸ਼ਬਦ

## ਮਾਰੂ ਮਹਲਾ ੫, ਅੰਜੁਲੀਆ (ਪੰਨਾ 1019)

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥
ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ॥੨॥
ਜਾਗਤ ਸੂਤਾ ਭਰਮਿ ਵਿਗੂਤਾ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ॥
ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ॥੩॥
ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ॥ ਮੋਹ ਮਗਨ ਮਨੁ ਵਿਆਪਿਆ ਚਿੰਦਾ॥
ਗੁਰ ਪ੍ਰਸਾਦਿ ਸੁਖੁ ਦੂਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ॥੪॥
ਸੰਸਾਰੈ ਮਹਿ ਸਹਸਾ ਬਿਆਪੈ॥ ਅਕਥ ਕਥਾ ਅਗੋਚਰ ਨਹੀ ਜਾਪੈ॥
ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥੫॥
ਛੋਡਿ ਬਹੈ ਤਉ ਛੂਟੈ ਨਾਹੀ॥ ਜਉ ਸੰਚੈ ਤਉ ਭਉ ਮਨ ਮਾਹੀ॥
ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥੬॥
ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥
ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ॥੭॥
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ॥ ਕਰਿ ਕਰਿ ਵੇਖੈ ਅਪਣੇ ਜਚਨਾ॥
ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ॥੮॥

## ਰਾਗ ਮਾਰੂ

### ਚਾਰ ਤਾਲ

#### ਸਥਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਸਰਗਮ | ਧਨੀ | ਧਮੰ | ਧ | ਮੰ | ਗ | ਗ | ਧਮੰ | ਨੀਧ | ਸਾਂਨੀ | ਧ | ਮੰ | ਗ |
| ਸ਼ਬਦ | ਜਿऽ | ਸੁऽ | ਗ੍ਰਿਹਿ | ਬ | ਹੁ | ਤੁ | ਤਿऽ | ਸੈऽ | ਗ੍ਰਿਹਿ | ਚਿੰ | ऽ | ਤਾ |
| | ਰੇਨ਼ੀ | ਗਰੇ | ਮੰਗ | ਗਧ | ਮੰ | ਗ | ਰੇਨ਼ੀ | ਗਰੇ | ਗ | ਸਾਰੇ | ਸਾ | ਸ਼ਾ |
| | ਜਿऽ | ਸੁऽ | ਗ੍ਰਿਹਿ | ਥੋऽ | ऽ | ਰੀ | ਸੁऽ | ਫਿਰੈ | ਭ੍ਰ | ਮੰऽ | ਤਾ | ऽ |
| | ਧਮੰ | ਧਮੰ | ਧ | ਧਨੀ | ਨੀ | ਨੀ | ਮੰਧ | ਨੀ | ਰੇਂ | ਸਾਂ | ਸਾਂ | ਸਾਂ |
| | ਦੁऽ | ਹੂऽ | ਬਿ | ਵਸ | ਥਾ | ऽ | ਤੇऽ | ਜੋ | ऽ | ਮੁਕ | ਤਾ | ऽ |
| | ਸਾਂ | ਸਾਂ | ਨੀਧ | ਨੀ | ਨੀ | ਧਮੰ | ਧਮੰ | ਧਨੀ | ਸਾਂ | ਮੰਧ | ਮੰਗ | ਰੇਸਾ |
| | ਸੋ | ਈ | ਸੁऽ | ਹੇ | ऽ | ਲਾऽ | ਭਾऽ | ऽऽ | ਲੀ | ਐऽ | ऽऽ | ऽऽ |
| ਤਾਲ ਚਿੰਨ੍ਹ | X | | 0 | | 2 | | 0 | | 3 | | 4 | |

